

ਨਜ਼ਰ ਭਰ ਤੂੰ ਵੇਖਿਆ, ਮੁੜ ਦਿਲ ਦੀਵਾਨਾ ਹੋ ਗਿਆ।
ਵਿੱਛੜਿਆਂ ਤੇਰੇ ਤੋਂ ਭਾਵੇਂ, ਇੱਕ ਜ਼ਮਾਨਾ ਹੋ ਗਿਆ।

ਵੇਖ ਲੈ ਬਿਨ ਬੋਲਿਆਂ ਤੋਂ, ਇਹ ਮੁਹੱਬਤ ਦਾ ਕਮਾਲ,
ਫ਼ਰਸ਼ ਬਣ ਗਈ ਧਰਤ, ਅੰਬਰ ਸ਼ਾਮਿਆਨਾ ਹੋ ਗਿਆ।

ਜ਼ਿੰਦਗੀ ਦੁਸ਼ਵਾਰ ਰਾਹੀਂ, ਤੋਰਦੀ ਹੈ ਜਦ ਕਦੇ,
ਜਾਪਦੈ ਇਹ ਜਿਸਮ ਵੀ, ਮਨ ਤੋਂ ਬੇਗਾਨਾ ਹੋ ਗਿਆ।

ਸੱਖਣੀ ਦੀਵਾਰ ਉੱਤੇ, ਮੋਰ ਨਾ ਹੁਣ ਬੂਟੀਆਂ,
ਘਰ ਰਹੇ ਨਾ ਘਰ, ਇਹ ਜਾਪਣ ਕੈਦ ਖ਼ਾਨਾ ਹੋ ਗਿਆ।

ਫ਼ਿਰਕਿਆਂ ਵਿੱਚ ਚੀਰਿਆ ਹੈ, ਇਸ ਤਰ੍ਹਾਂ ਕਿਉਂ ਰਾਹਬਰੋ,
ਓਪਰਾ ਕਿਉਂ ਇਸ ਤਰ੍ਹਾਂ, ਕੌਮੀ ਤਰਾਨਾ ਹੋ ਗਿਆ।

ਐਟਮੀ ਬਾਰੂਦ ਚੁੱਕੀ ਫਿਰ ਰਹੇ ਨੇ, ਤਾਜ਼ਦਾਰ,
ਅਮਨ ਦੀ ਰਾਖੀ ਦੀ ਖ਼ਾਤਰ, ਕੀ ਬਹਾਨਾ ਹੋ ਗਿਆ।

ਮੇਰੇ ਮਗਰੋਂ ਸ਼ਬਦ ਮੇਰੇ, ਬਾਤ ਸਾਰੀ ਕਹਿਣਗੇ,
ਜਿਸ ਘੜੀ ਇਸ ਜਿਸਮ 'ਚੋਂ, ਮੇਰਾ ਪਿਆਨਾ* ਹੋ ਗਿਆ।



*ਚਲਾਣਾ



ਜਾਣ ਵਾਲਿਆ! ਤੁਰ ਤਾਂ ਚੱਲਿਐਂ, ਇਹ ਨਾ ਕਹਿਰ ਗੁਜ਼ਾਰ ਵੇ ਬੀਬਾ।
ਕੱਲ੍ਹਿਆਂ ਤੋਂ ਨਹੀਂ ਚੁੱਕਿਆ ਜਾਣਾ, ਇੱਕ ਅੱਥਰੂ ਦਾ ਭਾਰ ਵੇ ਬੀਬਾ।

ਤੂੰ ਮੋਹ ਤੋੜ ਕੇ ਜਿੱਧਰ ਚੱਲਿਐਂ, ਇਹ ਗੱਲ ਮੇਰੀ ਚੇਤੇ ਰੱਖੀਂ,
ਫ਼ਰਜ਼ਾਂ ਦੀ ਥਾਂ ਗ਼ਰਜ਼ਾਂ ਵਾਲਾ, ਵਿਸ਼ਗੰਦਲਾ ਸੰਸਾਰ ਵੇ ਬੀਬਾ।

ਮੈਂ ਤੇਰੇ ਸਾਹਾਂ ਵਿੱਚ ਹਾਜ਼ਰ, 'ਵਾਜ਼ ਦਏਂ ਤਾਂ ਹੋ ਜਾਂ ਨਾਜ਼ਰ,
ਟੁੱਟਣੀ ਨਹੀਂਓਂ ਦਿਲ ਤੋਂ ਦਿਲ ਦੀ, ਇਹ ਅਣਦਿਸਦੀ ਤਾਰ ਵੇ ਬੀਬਾ।

ਹੁਣ ਵੀ ਬੈਠਣ ਮਨ ਦੀ ਮਮਟੀ, ਕੂੰਜਾਂ ਦੇਸ ਦਸੌਰੋਂ ਆ ਕੇ,
ਰੂਹ ਨੂੰ ਸੂਲੀ ਟੰਗ ਜਾਂਦੀ ਏ, ਇਹ ਕਿਰਨਾਂ ਦੀ ਡਾਰ ਵੇ ਬੀਬਾ।

ਚਾਰ ਚੁਫ਼ੇਰੇ ਘੇਰਾ ਘਿਰਿਆ, ਕੱਲ੍ਹੀ ਜਾਨ ਫਸੀ ਵਿੱਚ ਸੋਚਾਂ,
ਇੱਕੋ ਤੰਦ ਮੁਹੱਬਤ ਵਾਲੀ, ਲਾ ਸਕਦੀ ਏ ਪਾਰ ਵੇ ਬੀਬਾ।

ਆਪਣੇ ਮਿਲਣ ਮਸਾਂ ਮਰ ਮਰ ਕੇ, ਪੱਕਦੀ ਵੇਲੇ ਯਾਰ ਅਨੇਕਾਂ,
ਸੌ ਹੱਥ ਰੱਸਾ ਗੰਢ ਸਿਰੇ ਤੇ, ਜੀਵਨ ਦਾ ਇਹ ਸਾਰ ਵੇ ਬੀਬਾ।

ਸਾਲ ਛਿਮਾਹੀ ਕਦੇ ਕਦਾਈਂ, ਇਹ ਵੀ ਪੇਸ਼ੀ ਭੁਗਤ ਲਿਆ ਕਰ,
ਰੂਹ ਦੇ ਅਦਲੀ ਰਾਜੇ ਦਾ ਜੋ, ਲੱਗਦਾ ਹੈ ਦਰਬਾਰ ਵੇ ਬੀਬਾ।





ਤੂੰ ਪੁੱਛਿਆ ਗਣਤੰਤਰ ਕੀ ਹੈ, ਕਿਹੜਾ ਗਣ ਤੇ ਕਿਹੜਾ ਤੰਤਰ।
ਇਹ ਤਾਂ ਭੇਡਾਂ ਚਾਰਨ ਵਾਲੇ, ਆਜੜੀਆਂ ਹੱਥ ਆਇਆ ਮੰਤਰ।

ਸੀਸ ਵਾਰ ਕੇ ਤੁਰ ਗਏ ਜਿਹੜੇ, ਜੇ ਪੁੱਛਣ ਤਾਂ ਕੀ ਆਖਾਂਗੇ,
ਚੋਣਾਂ ਦੇ ਨਾਂ ਥੱਲੇ ਏਥੇ, ਹੁੰਦਾ ਫਿਰਦਾ ਕੀਹ ਛੜਯੰਤਰ।

ਨਬਜ਼ ਸਮੇਂ ਦੀ ਦੱਸਣ ਵਾਲਾ, ਦਿੱਲੀ ਵਿੱਚ ਉਦਾਸ ਬੜਾ ਹੈ,
ਧਰਨੇ ਰੋਸ ਮੁਜ਼ਾਹਰੇ ਮਗਰੋਂ, ਚੁੱਪ ਬੈਠਾ ਹੈ ਜੰਤਰ ਮੰਤਰ।

ਲੁੱਟਣ ਕੁੱਟਣ ਵਾਲੇ ਦੇ ਹੱਥ, ਤੂੰ ਤੇ ਡੋਰਾਂ ਆਪ ਫੜਾਈਆਂ,
ਚੱਲ ਜਮੂਰੇ ਕਹੇ ਮਦਾਰੀ, ਤੇਰਾ ਮੇਰਾ ਏਹੀ ਅੰਤਰ।

ਬੈਠਾ ਰਹਿ ਤੂੰ ਦਾਰੂ ਪੀਂਦਾ, ਭੁੱਕੀ ਮਲਦਾ ਖ਼ੁਦ ਨੂੰ ਛਲਦਾ,
ਤੇਰੇ ਖੰਭ ਕੁਤਰ ਕੇ ਹੋ ਗਏ, ਦੁਸ਼ਮਣ ਤੇਰੇ ਬਹੁਤ ਉਡੰਤਰ।

ਤੇਰੇ ਮੁਕਤੀਦਾਤਾ ਬਹਿ ਗਏ, ਬਾਈ ਮੰਜੇ ਤੱਕ ਲੈ ਡਹਿ ਗਏ,
ਖ਼ੁਦਗ਼ਰਜ਼ੀ ਦੀ ਚਾਰ ਦੀਵਾਰੀ, ਕਰਨ ਗੁਲਾਮੀ ਕਹਿਣ ਸੁਤੰਤਰ।

ਕਰਮਭੂਮ ਨੂੰ ਧਰਮ ਬਣਾ ਲੈ, ਜੇ ਚਾਹੇਂ ਤੂੰ ਸੱਤੇ ਖ਼ੈਰਾਂ,
ਆਪਣਾ ਮੂਲ ਪਛਾਨਣ ਵਾਲਾ, ਦਿੱਤਾ ਤੈਨੂੰ ਜੋ ਗੁਰਮੰਤਰ।





ਕੀ ਦੱਸਾਂ ਜੀ ਸਮਝ ਪਵੇ ਨਾ, ਅੱਜ ਤੜਕੇ ਦੀ ਅੱਖ ਪਈ ਫਰਕੇ।
ਜਾਂ ਤਾਂ ਖੜ੍ਹੀ ਮੁਸੀਬਤ ਸਿਰ ਤੇ, ਜਾਂ ਫਿਰ ਯਾਦ ਤੇਰੀ ਦੇ ਕਰਕੇ।

ਦਰਦ ਕਥਾਵਾਂ ਉਮਰੋਂ ਲੰਮੀਆਂ, ਸਾਂਭ ਜ਼ਬਾਨੀ ਰੱਖ ਨਹੀਂ ਸਕਣਾ,
ਲਿਖ ਛੱਡਿਆ ਕਰ ਏਥੇ ਆ ਕੇ, ਦਿਲ ਮੇਰੇ ਦੇ ਕੋਰੇ ਵਰਕੇ।

ਸਮਝ ਪਵੇ ਨਾ ਇਸ ਦੇ ਹੇਠੋਂ, ਕਿੰਜ ਨਿਕਲੇਗਾ ਜਿਸਮ ਸਬੂਤਾ,
ਰੂਹ ਤੇ ਪਰਬਤ ਆਣ ਪਿਆ ਹੈ, ਤੇਰੀ ਲੰਮੀ ਚੁੱਪ ਦੇ ਕਰਕੇ।

ਮੇਰੀ ਬੁੱਕਲ ਦੇ ਵਿੱਚ ਖ਼ਬਰੇ, ਕੀ ਕੁਝ ਸੱਜਣ ਛੱਡ ਜਾਂਦੇ ਨੇ,
ਬਹੁਤੀ ਵਾਰੀ ਦਰਦ ਕੰਵਾਰੇ, ਭੁੱਲ ਜਾਂਦੇ ਨੇ ਏਥੇ ਧਰ ਕੇ।

ਨਰਕ ਸੁਰਗ ਦੀ ਅਸਲ ਹਕੀਕਤ, ਮੈਨੂੰ ਜਿੰਨੀ ਸਮਝ ਪਈ ਹੈ,
ਤਨ ਦਾ ਤਪਣਾ ਨਰਕ ਬਰਾਬਰ, ਸੁਰਗ ਸਬੂਤੀ ਰੂਹ ਨੂੰ ਵਰ ਕੇ।

ਤੂੰ ਮੇਰਾ ਖ਼ਾਕਾ ਤਾਂ ਬੁਣਿਆ, ਪਰ ਹੁਣ ਇਹ ਵੀ ਕਰਮ ਕਮਾ ਦੇ,
ਨਕਸ਼ ਨੁਹਾਰ ਨਿਖ਼ਾਰ ਮੁਸੱਵਰ, ਰੂਹ ਵਾਲੇ ਰੰਗਾਂ ਨੂੰ ਭਰ ਕੇ।

ਜ਼ਿੰਦਗੀ ਹੈ ਰੰਗਾਂ ਦਾ ਮੇਲਾ, ਗੂੜ੍ਹੀ ਫਿੱਕੀ ਜਿਉਂ ਸਤਰੰਗੀ,
ਆ ਜਾ ਰਲ਼ ਕੇ ਪੀਂਘ ਚੜ੍ਹਾਈਏ, ਲੰਘ ਚੱਲੀ ਹੈ ਉਮਰਾ ਡਰ ਕੇ।





ਥੋਹਰਾਂ ਦੇ ਫੁੱਲ ਕਿੰਨੇ ਸੋਹਣੇ ਕੰਡਿਆਂ ਵਾਲੀ ਟਾਹਣੀ ਬਹਿੰਦੇ।
ਤੂੰ ਇਨ੍ਹਾਂ ਤੋਂ ਕੁਝ ਤਾਂ ਸਿੱਖ ਲੈ, ਚੁੱਪ ਕੀਤੇ ਇਹ ਕੀ ਕੁਝ ਕਹਿੰਦੇ।

ਸੱਜਣਾਂ ਵਾਲੇ ਭੇਸ ’ਚ ਬੰਦਾ, ਦੁਸ਼ਮਣੀਆਂ ਦੀ ਫ਼ਸਲ ਉਗਾਵੇ,
ਵੇਖ ਲਵੋ ਕਲਜੁਗ ਦਾ ਪਹਿਰਾ, ਅੱਗ ਤੇ ਪਾਣੀ ਇੱਕ ਥਾਂ ਰਹਿੰਦੇ।

ਰੰਗ ਮੁਹੱਬਤ ਵਾਲੇ ਪੱਕੇ, ਨਾ ਖ਼ੁਰਦੇ ਨਾ ਭੁਰਦੇ ਸਦੀਆਂ,
ਸੂਰਜ ਵਰਗੇ ਵੀ ਧਰਤੀ ਦੇ, ਚਾਰ ਚੁਫ਼ੇਰੇ ਚੜ੍ਹਦੇ ਲਹਿੰਦੇ।

ਮੇਰਾ ਦਿਲ ਦਰਿਆ ਨਿੱਤ ਵਗਦਾ, ਸਿੰਜਦਾ ਰੂਹ ਦੇ ਵੱਟਾਂ ਬੰਨੇ,
ਓਧਰ ਓਧਰ ਤਪਣ ਧਰਤੀਆਂ, ਜਿੱਧਰ ਨੂੰ ਇਹ ਨੀਰ ਨਾ ਵਹਿੰਦੇ।

ਇੱਕ ਲੈਂਦਾ ਏ ਜਾਨ ਤੇ ਦੂਜਾ, ਸੀਸ ਤਲੀ ਤੇ ਧਰ ਕੇ ਆਵੇ,
ਤਖ਼ਤ ਅਤੇ ਤਖ਼ਤਾ ਵੀ ਯਾਰੋ, ਦੋਵੇਂ ਇੱਕੋ ਥਾਂ ਨਹੀਂ ਡਹਿੰਦੇ।

ਦੋਸ਼ ਕਿਸੇ ਨੂੰ ਕੀ ਦੇਣਾ ਏਂ, ਦੋਚਿੱਤੀ ਹੀ ਵੈਰ ਪਈ ਹੈ,
ਮੇਰੇ ਵਰਗੇ ਮਨ ਦੇ ਕੋਹੜੀ, ਆਪਣੇ ਹੱਥੋਂ ਆਪੇ ਢਹਿੰਦੇ।

ਆ ਜਾ ਰਲ ਕੇ ਇੱਕ ਥਾਂ ਬਹੀਏ, ਦਿਲ ਦੀ ਸੁਣੀਏ ਆਪਣੀ ਕਹੀਏ,
ਸੁਰ ਤੇ ਸ਼ਬਦ ਮਿਲਾ ਕੇ ਗਾਈਏ, ਫੁੱਲ ਖੁਸ਼ਬੋਈ ਜੀਕੂੰ ਰਹਿੰਦੇ।





ਤੂੰ ਮੈਂ ਜੋ ਅੱਜ ਤੀਕ ਨਾ ਕੀਤਾ, ਚੱਲ ਦੋਵੇਂ ਰਲ਼ ਉਹ ਕੰਮ ਕਰੀਏ।
ਰੂਹ ਦੇ ਅੰਦਰੋਂ ਸਭ ਰੰਗ ਲੈ ਕੇ, ਸਾਹਾਂ ਦੀ ਪਿਚਕਾਰੀ ਭਰੀਏ।

ਮੈਂ ਬਣ ਜਾਨਾਂ ਕ੍ਰਿਸ਼ਨ ਘਨੱਈਆ ਤੇ ਤੂੰ ਬਣ ਜਾ ਲੋਕ ਰਾਧਿਕਾ,
ਹਰ ਪਲ ਹਰ ਸਾਹ ਕਣ ਕਣ ਹੋਲੀ, ਰੰਗਾਂ ਦੇ ਸਾਗਰ ਵਿੱਚ ਤਰੀਏ।

ਚੁੱਪ ਬੈਠੇ ਨੇ ਲੋਕ ਚਿਰਾਂ ਤੋਂ, ਦਰਦ ਸਮੁੰਦਰ ਗਲ ਗਲ ਭਰਿਆ,
ਲਾਵਾ ਨਾ ਬਣ ਜਾਵੇ ਕਿਧਰੇ, ਆ ਇਹ ਅਗਨੀਂ ਥਾਂ ਸਿਰ ਕਰੀਏ।

ਤੇਰੇ ਖੰਭ ਕਤਰਨ ਦੀ ਖ਼ਾਤਰ, ਤਿੱਖੀ ਕੈਂਚੀ ਸੋਨ ਸੁਨਹਿਰੀ,
ਵੇਖੀਂ ਐਵੇਂ ਘਿਰ ਨਾ ਜਾਵੀਂ, ਨੀ ਖ਼੍ਵਾਬਾਂ ਦੀ ਅੱਲੜ੍ਹ ਪਰੀਏ।

ਤਰਨ ਤਲਾਬ ਦੇ ਤਾਰੂ ਡੁੱਬਦੇ, ਦਰਿਆ ਦੇ ਹੜ੍ਹ ਅੱਗੇ ਵੇਖੀਂ,
ਦਿਲ ਦਰਿਆਵਾ ਤਕੜਾ ਹੋ ਜਾ, ਅਗਨ ਸਮੁੰਦਰ ਰਲ ਕੇ ਤਰੀਏ।

ਸੋਨ ਪਰੀ ਤੇ ਸਬਜ਼ ਕਬੂਤਰ, ਮਰਤਬਾਨ ਤੇ ਪਿੰਜਰੇ ਵਿੱਚੋਂ,
ਆ ਜਾ ਰਲ਼ ਕੇ ਮੁਕਤ ਕਰਾਈਏ, ਐਵੇਂ ਨਾ ਹੌਕੇ ਭਰ ਮਰੀਏ।

ਚੁੱਪ ਰਹਿਣਾ ਵੀ ਮੌਤ ਬਰਾਬਰ, ਮਨ ਦੀ ਰੋਜ਼ ਕਚਹਿਰੀ ਲੱਗੇ,
ਧਰਮ ਸਲਾਮਤ ਰੱਖਣ ਖ਼ਾਤਰ, ਹੱਕ ਦਾ ਪਰਚਮ ਉੱਚਾ ਕਰੀਏ।





ਬੇਕਦਰੇ! ਤੂੰ ਅੱਖ ਵਿੱਚ ਅੱਥਰੂ, ਵੇਖ ਲਿਆ ਕਰ।
ਛਲਕ ਰਹੇ ਨੇ ਕਿੰਨੇ ਚਿਰ ਤੋਂ, ਵੇਖ ਲਿਆ ਕਰ।

ਦਿਲ ਦੀ ਧੜਕਣ ਤੇਜ਼ ਧੜਕਦੀ ਘੜੀਆਂ ਨਾਲੋਂ,
ਟਿਕ ਟਿਕ ਟਿਕ ਟਿਕ, ਰੁਕ ਨਾ ਜਾਵੇ, ਵੇਖ ਲਿਆ ਕਰ।

ਮੈਂ ਤੇਰੇ ਸੁਪਨੇ ਵਿੱਚ ਆ ਕੇ, ਬੈਠ ਗਿਆ ਹਾਂ,
ਘਰ ਆਏ ਮਹਿਮਾਨ ਕਦੇ ਤਾਂ, ਵੇਖ ਲਿਆ ਕਰ।

ਰੰਗਾਂ ਤੇ ਖ਼ੁਸ਼ਬੋਈਆਂ ਦੀ ਮੈਂ, ਜੂਨ ਪਿਆ ਹਾਂ,
ਵਿੱਚ ਕਿਆਰੀ ਖਿੜਿਆਂ ਨੂੰ ਵੀ, ਵੇਖ ਲਿਆ ਕਰ।

ਤੇਰੇ ਚਿਹਰੇ ਅੰਦਰ ਹਾਂ ਮੈਂ, ਹਾਜ਼ਰ ਨਾਜ਼ਰ,
ਸ਼ੀਸ਼ੇ ਅੰਦਰ ਆਪ ਕਦੇ ਤਾਂ, ਵੇਖ ਲਿਆ ਕਰ।

ਮਿਹਰ ਨਜ਼ਰ ਦੀ ਭਿੱਖਿਆ ਪਾ ਦੇ, ਕਰਮ ਕਮਾ ਦੇ,
ਦਿਲ ਦਰਵਾਜ਼ੇ ਜੋਗੀ ਆਏ, ਵੇਖ ਲਿਆ ਕਰ।

ਚੱਲ ਰੂਹੇ ਨੀ ਪਾਰ ਜਿਸਮ ਤੋਂ, ਇੱਕਲਵਾਂਝੇ,
ਦਿਲ ਜੇ ਚੁੱਪ ਹੈ, ਆਪ ਕਦੇ ਤਾਂ ਵੇਖ ਲਿਆ ਕਰ।





ਮੰਜ਼ਿਲ ਨੇੜੇ ਹੋ ਜਾਵੇ ਜਦ ਜਗਣ ਚਿਰਾਗ ਬਨੇਰੇ ਤੇ।
ਤੁਰਨਾ ਹੈ ਜਾਂ ਬਹਿ ਕੇ ਝੁਰਨਾ ਬਾਕੀ ਨਿਰਭਰ ਤੇਰੇ ਤੇ।

ਸੂਰਜ ਹੁੰਦਿਆਂ ਸੁੰਦਿਆਂ ਸੁੱਤੇ ਰਹਿਣ ਵਾਲਿਓ ਜਾਗ ਪਵੋ,
ਪਿੱਛੇ ਰਹਿ ਗਏ ਦੋਸ਼ ਧਰੋਗੇ, ਮਗਰੋਂ ਸਿਰਫ਼ ਹਨ੍ਹੇਰੇ ਤੇ।

ਸਿਰ ਤੇ ਤਾਰਾ ਮੰਡਲ ਤਣਿਆ, ਚਾਨਣ ਦੀ ਫੁਲਕਾਰੀ ਵਾਂਗ,
ਤੂੰ ਕਿਉਂ ਡਰੇਂ ਹਨ੍ਹੇਰੇ ਕੋਲੋਂ, ਗਗਨ ਚੰਦੋਆ ਤੇਰੇ ਤੇ।

ਰਾਤ ਦੀ ਬੁੱਕਲ ਅੰਦਰ ਕੀ ਕੁਝ, ਲੱਭ ਲੈ ਕੋਸ਼ਿਸ਼ ਕਰਕੇ ਤੂੰ,
ਬੇਹਿੰਮਤਾ ਕਿਉਂ ਸ਼ਿਕਵਾ ਕਰਦੈਂ, ਆਪਣੇ ਚਾਰ ਚੁਫ਼ੇਰੇ ਤੇ।

ਜਿਵੇਂ ਪਤੰਗ ਤੇ ਡੋਰ ਦਾ ਰਿਸ਼ਤਾ, ਟੁੱਟ ਜਾਵੇ ਤਾਂ ਜੁੜਦਾ ਨਾ,
ਤਨ ਤਾਂ ਰੁਲਦਾ, ਰੁੱਸ ਜਾਵੇ ਜੇ, ਰੂਹ ਸੱਜਣਾਂ ਦੇ ਡੇਰੇ ਤੇ।

ਤੇਰੇ ਰਾਹਾਂ ਅੰਦਰ ਚਾਨਣ, ਖ਼ੁਸ਼ਬੋਈਆਂ ਦਾ ਰੂਪ ਬਣਾਂ,
ਅਣਲਿਖਿਆ ਇਕਰਾਰ ਨਿਭਾਊਂ, ਕਰ ਵਿਸ਼ਵਾਸ ਤੂੰ ਮੇਰੇ ਤੇ।

ਆਸ ਉਮੀਦਾਂ ਵਾਲੀ ਕੰਨੀ, ਘੁੱਟ ਕੇ ਫੜ ਲੈ, ਛੱਡੀਂ ਨਾ,
ਚਾਂਦੀ ਰੰਗੀ ਕੋਰ ਲਿਸ਼ਕਦੀ, ਤੱਕ ਬੱਦਲਾਂ ਦੇ ਘੇਰੇ ਤੇ।





ਵੇਖ ਲੈ ਹੋਇਆ ਕੀ ਮੇਰਾ ਹਾਲ ਹੈ।
ਭੀੜ ਹੈ, ਪਰ ਦੋਸਤੀ ਦਾ ਕਾਲ਼ ਹੈ।

ਵੇਖਿਆ ਅੰਬਰ 'ਚੋਂ ਰਾਤੀਂ ਸ਼ਹਿਰ ਨੂੰ,
ਜਾਪਿਆ ਇਹ ਮੋਤੀਆਂ ਦਾ ਥਾਲ ਹੈ।

ਧਰਤ ਉੱਤੇ ਤੂੰ ਖੜ੍ਹੀ ਨੇ ਇਹ ਕਿਹਾ,
ਭਰਮ ਹੈ, ਇਹ ਰੌਸ਼ਨੀ ਦਾ ਜਾਲ਼ ਹੈ।

ਛਣਕੀਆਂ ਫ਼ਲੀਆਂ ਸ਼ਰੀਂਹ ਤੇ, ਮੈਂ ਕਿਹਾ,
ਸੁਣ ਜ਼ਰਾ ਇਹ ਬਿਰਖ਼ ਦਾ ਜੋ ਤਾਲ ਹੈ।

ਤੂੰ ਕਿਹਾ, ਪੱਤਰ ਹਰੇ ਸੀ ਝੜ ਗਏ,
ਇਹ ਤਾਂ ਓਸੇ ਦਰਦ ਦਾ ਇਕਬਾਲ ਹੈ।

ਪੋਹ ਮਹੀਨੇ ਝੰਬ ਸੁੱਟੀ ਕਾਇਨਾਤ,
ਜਜ਼ਬਿਆਂ ਨੂੰ ਨਿੱਘ ਦੀ ਹੁਣ ਭਾਲ ਹੈ।

ਤੁਰ ਗਏ ਕਿੱਧਰ ਸਾਜ਼ਿੰਦੇ ਤੁਰ ਗਏ,
ਜ਼ਿੰਦਗੀ ਬੇ ਬਹਿਰ ਬੇ ਸੁਰਤਾਲ ਹੈ।





ਇੱਕ ਦੀਵੇ ਤੋਂ ਦੂਜਾ ਜਗਦਾ, ਕੁਝ ਨਹੀਂ ਘਟਦਾ ਚਾਨਣ ਦਾ।
ਵੰਡਿਆ ਕਰ ਤੂੰ ਰੌਸ਼ਨੀਆਂ ਨੂੰ, ਵਕਤ ਹੈ ਰਲ਼ ਕੇ ਮਾਨਣ ਦਾ।

ਰਾਹਗੀਰਾਂ ਨੂੰ ਰੁੱਖ ਹਰਿਆਲੇ, ਸਿਰਨਾਵਾਂ ਤਾਂ ਪੁੱਛਦੇ ਨਹੀਂ,
ਵਕਤ ਖੁੰਝਾਉਂਦੇ ਨਾ ਉਹ ਇੱਕ ਪਲ, ਸਿਰ ਤੇ ਛਤਰੀ ਤਾਨਣ ਦਾ।

ਬਹੁਤੀ ਵਾਰੀ ਸ਼ੀਸ਼ੇ ਕੋਲੋਂ, ਡਰ ਜਾਂਦੇ ਹਾਂ, ਖਵਰੇ ਕਿਉਂ,
ਇਹ ਹੀ ਨੁਕਤਾ ਦੱਸਦੈ ਸਾਨੂੰ, ਖ਼ੁਦ ’ਚੋਂ ਖ਼ੁਦ ਨੂੰ ਜਾਨਣ ਦਾ।

ਏਨੀ ਗੂੜ੍ਹੀ ਰਾਤ ਹਨ੍ਹੇਰੀ, ਵੇਖੋ ਜੁਗਨੂੰ ਕੀਹ ਕਹਿੰਦਾ,
ਉੱਡਣੇ ਪੁੱਡਣੇ ਵੀਰੋ ਆਉ, ਇਹ ਹੀ ਵਕਤ ਸੰਭਾਲਣ ਦਾ।

ਅੱਖੀਆਂ ਮੀਟ ਕਦੇ ਨਾ ਬੈਠੋ, ਜੇ ਜੀਂਦੇ ਪਰਮਾਣ ਦਿਓ,
ਦਰਦ ਉਡੀਕੇ ਸੂਰਮਿਆਂ ਨੂੰ, ਵਕਤ ਨਹੀਂ ਇਹ ਟਾਲਣ ਦਾ।

'ਵਾਜਾਂ ਮਾਰ ਬੁਲਾਵੇ ਪੁੱਤਰਾ, ਮਰਯਾਦਾ ਇਸ ਮਿੱਟੀ ਦੀ,
ਇਸ ਦਾ ਨੇਮ ਪੁਰਾਣਾ ਸਦੀਆਂ, ਲੱਗੀਆਂ ਦੀ ਲੱਜ ਪਾਲਣ ਦਾ।

ਟਾਵਾਂ ਟਾਵਾਂ ਤਾਰਾ ਟਿਮਕੇ, ਤੜਕਸਾਰ ਜਹੇ ਰਾਤ ਢਲ਼ੇ,
ਏਸੇ ਦੀ ਬੁੱਕਲ ਵਿੱਚ ਸਰਘੀ, ਜਿਗਰਾ ਕਰ ਤੂੰ ਭਾਲਣ ਦਾ।





ਪਤਾ ਨਹੀਂ, ਜ਼ਿੰਦਗੀ, ਤੂੰ ਕੀ ਪੜ੍ਹਾਇਆ, ਹਾਦਸੇ ਵਰਗਾ।
ਕਿ ਉਸ ਤੋਂ ਬਾਦ ਕੁਝ ਵੀ ਰਹਿ ਗਿਆ ਨਾ, ਜ਼ਿੰਦਗੀ ਵਰਗਾ।

ਮੈਂ ਅਕਸਰ ਸੋਚਦਾ ਹਾਂ, ਕਦ ਮਿਲੇਗਾ ਇਸ਼ਟ ਇਨ੍ਹਾਂ ਨੂੰ,
ਜਿਨ੍ਹਾਂ ਨੂੰ ਰਾਤ ਦਿਨ ਹੀ ਭਰਮ ਰਹਿੰਦਾ ਬੰਦਗੀ ਵਰਗਾ।

ਤੁਸੀਂ ਮਿਥਿਹਾਸ ਨੂੰ ਇਤਿਹਾਸ ਦੇ ਭਾਅ, ਵੇਚਣਾ ਚਾਹੋ,
ਖ਼ੁਦਾਇਆ ਕਿਉਂ ਵਿਖਾਇਆ ਵਕਤ ਇਹ, ਬੇਹੂਦਗੀ ਵਰਗਾ।

ਕਦੇ ਬਾਜ਼ਾਰ ਵਿੱਚ ਵਿਕਦੇ ਸੀ ਸੌਦੇ, ਸਿਰਫ਼ ਜਿਸਮਾਂ ਦੇ,
ਇਹ ਰੂਹ ਕੀ ਮੰਗਦੀ ਹੈ, ਵਣਜ ਕਰਕੇ ਦਿਲਲਗੀ ਵਰਗਾ।

ਮੈਂ ਜੋ ਵੀ ਸੋਚਦਾ ਹਾਂ, ਕਹਿਣ ਵੇਲੇ ਜਰਕ ਜਾਂਦਾ ਹਾਂ,
ਮੇਰੇ ਵਿੱਚ ਕੌਣ ਆ ਬੈਠਾ ਹੈ, ਬਿਲਕੁਲ ਅਜਨਬੀ ਵਰਗਾ।

ਹਜ਼ਾਰਾਂ ਪੁਸਤਕਾਂ ਪੜ੍ਹੀਆਂ ਪੜ੍ਹਾਈਆਂ ਕੰਮ ਨਾ ਆਈਆਂ,
ਕਿਤੋਂ ਵੀ ਹਰਫ਼ ਨਾ ਮਿਲਿਆ, ਨਿਰੰਤਰ ਤਾਜ਼ਗੀ ਵਰਗਾ।

ਲਬਾਂ ਤੇ ਜਾਨ ਹੈ, ਈਮਾਨ ਮੇਰਾ ਲੜਖੜਾਉਂਦਾ ਹੈ,
ਭਲਾ ਦਿੱਤਾ ਕਿਉਂ ਤੂੰ ਇਹ ਇਸ਼ਾਰਾ ਬੇਰੁਖ਼ੀ ਵਰਗਾ।





ਸਾਡੀ ਵੀ ਇਹ ਮਾਂ ਧਰਤੀ ਹੈ, ਤੈਥੋਂ ਡਰ ਕੇ ਜੈ ਕਿਉਂ ਕਹੀਏ?
ਚਾਰੇ ਚੱਕ ਜਾਗੀਰ ਅਸਾਡੀ, ਜਿੱਥੇ ਜਿੰਦਾਂ ਮਰਜ਼ੀ ਰਹੀਏ।

ਸੀਸ ਤਲੀ ਤੇ ਆਪਾਂ ਧਰੀਏ, ਦੇਸ਼ ਆਜ਼ਾਦ ਕਰਾਵਣ ਵੇਲੇ,
ਹੁਣ ਤੂੰ ਭਾਗ ਵਿਧਾਤਾ ਬਣਦੈਂ, ਦੱਸਦੈਂ ਕਿੱਥੇ ਉੱਠੀਏ ਬਹੀਏ।

ਸਾਡੀ ਧਰਤੀ ਵੇਦ ਵਿਆਸੀ, ਵਾਲਮੀਕਿ, ਨਾਨਕ ਦੀ ਵਾਸੀ,
ਸ਼ਬਦ ਗੁਰੂ ਨੇ ਸਾਵੇਂ ਰੱਖੇ, ਇਸ ਜ਼ਿੰਦਗੀ ਦੇ ਚਾਰੇ ਪਹੀਏ।

ਤੇਰੀ ਲਿਖੀ ਇਬਾਰਤ ਅੰਦਰ, ਇੱਕੋ ਰੰਗ ਦੀ ਮੂਰਤ ਦਿਸਦੀ,
ਏਸੇ ਬੇਵਿਸ਼ਵਾਸੀ ਕਰਕੇ, ਇੱਕ ਦੂਜੇ ਦੀ ਨਜ਼ਰੋਂ ਲਹੀਏ।

ਵਤਨ ਮੇਰਾ ਫੁਲਕਾਰੀ ਵਰਗਾ, ਖੱਦਰ ਸ਼ਕਤੀ ਰੇਸ਼ਮ ਡੋਰਾਂ,
ਸਭ ਰੰਗਾਂ ਦਾ ਮੇਲਾ ਧਰਤੀ, ਸਭ ਦੀ ਸੁਣੀਏ, ਸਭ ਨੂੰ ਕਹੀਏ।

ਰਾਜ ਭਾਗ ਤਾਂ ਆਉਣੇ ਜਾਣੇ, ਬੱਦਲਾਂ ਦੇ ਪਰਛਾਵੇਂ ਵਾਂਗੂੰ,
ਫੁੱਲਾਂ ਵਿੱਚ ਖੁਸ਼ਬੋਈ ਜੀਕੂੰ, ਰੰਗਾਂ ਅੰਦਰ ਵੱਸਦੇ ਰਹੀਏ।

ਮਨ ਤੋਂ ਮਨ ਵਿਚਕਾਰ ਪਸਰਿਆ, ਸਹਿਮ ਜਿਹਾ ਤੇ ਚੁੱਪ ਦਾ ਪਹਿਰਾ,
ਰੁੱਖ ਘਣਛਾਵੇਂ ਦੀ ਜੜ੍ਹ ਇੱਕੋ, ਟਾਹਣਾਂ ਵਾਂਗੂੰ ਕਾਹਨੂੰ ਖਹੀਏ।





ਰਾਵੀ ਪਾਰੋਂ ਅਸਦ ਅਮਾਨਤ*, ਗਾ ਕੇ ਲਾਹਵੇ ਜਾਲ਼ੇ।
ਸੁਰਖ਼ ਗੁਲਾਬਾਂ ਦੇ ਮੌਸਮ ਕਿਉਂ, ਫੁੱਲਾਂ ਦੇ ਰੰਗ ਕਾਲ਼ੇ।

ਕਿਰਤੀ ਦੇ ਹੱਥਾਂ ਨੂੰ ਕੜੀਆਂ, ਹੋਰ ਮੁਸੀਬਤਾਂ ਬੜੀਆਂ,
ਜੇ ਬੋਲੇ ਤਾਂ ਤੁਰਤ ਲਗਾਉਂਦੇ, ਜੀਭਾਂ ਉੱਪਰ ਤਾਲੇ।

ਸ਼ਹਿਰ ਸ਼ਿਕਾਗੋ ਵਰਗਾ ਨਕਸ਼ਾ, ਹਰ ਜ਼ਾਲਮ ਦੇ ਮੱਥੇ,
ਓਹੀ ਲਾਠੀ ਓਹੀ ਗੋਲ਼ੀ, ਕੀ ਗੋਰੇ ਕੀ ਕਾਲ਼ੇ।

ਹਾਕਮ ਹੁਕਮ ਚਲਾਉਣ ਦੀ ਖ਼ਾਤਰ, ਕੀ ਕੀ ਰੰਗ ਵਟਾਉਂਦੇ,
ਭੇਸ ਵਟਾਉਂਦੇ ਵਾਰੀ-ਵਾਰੀ, ਰਾਣੀ ਖਾਂ ਦੇ ਸਾਲੇ।

ਜ਼ਿੰਦਗੀ ਵਾਲਾ ਘੁੰਮਦਾ ਪਹੀਆ, ਲੀਹ ਤੋਂ ਲੱਥਿਆ ਸਾਡਾ,
ਕਿਸ ਜੰਗਲ ਨੂੰ ਤੁਰ ਪਏ ਸਾਰੇ ਜੋਗੀ ਅਕਲਾਂ ਵਾਲੇ।

ਬੱਤੀ ਦੰਦਾਂ ਅੰਦਰ ਜੀਭਾ, ਜੀਕੂੰ, ਜਾਨ ਬਚਾਉਂਦੀ,
ਇੰਜ ਕਿਉਂ ਲੱਗਦੈ, ਲੁਕਦੇ ਫਿਰਦੇ , ਹੱਕ ਸੱਚ ਦੇ ਰਖਵਾਲੇ।

ਹੁਣ ਤਾਂ ਕੁਰਸੀ ਮੇਜ਼ ਨਿਬੇੜੇ, ਰਣ ਭੂਮੀ ਦੇ ਰੌਲ਼ੇ,
ਮੈਂ ਕਿਉਂ ਹਾਲੇ ਚੁੱਕੀ ਫਿਰਦਾਂ, ਨੇਜ਼ੇ, ਛਵ੍ਹੀਆਂ, ਭਾਲੇ।



* ਪਾਕਿਸਤਾਨ ਦਾ ਲੋਕ ਗਾਇਕ ਅਸਦ ਅਮਾਨਤ ਅਲੀ



ਅਜਬ ਸਰੂਰ ਜਿਹਾ ਇੱਕ ਮਿਲਦੈ, ਸ਼ਹਿਰ ਤੇਰੇ 'ਚੋਂ ਲੰਘਦਿਆਂ ਵੀ।
ਰਹਿ ਨਹੀਂ ਹੋਇਆ, ਕਹਿ ਦਿੱਤਾ ਹੈ, ਤੈਨੂੰ ਇਹ ਮੈਂ ਸੰਗਦਿਆਂ ਵੀ।

ਨੀਮ ਜ਼ਹਿਰ ਵਿੱਚ ਘੂਕ ਪਿਆ ਹਾਂ, ਕੈਸਾ ਡੰਗ ਚਲਾਇਆ ਹੈ ਤੂੰ,
ਸ਼ੁਕਰ ਤੇਰਾ ਤੂੰ ਚੇਤੇ ਰੱਖੀ, ਰਿਸ਼ਤੇਦਾਰੀ ਡੰਗਦਿਆਂ ਵੀ।

ਇਹ ਤਾਂ ਤੈਨੂੰ ਐਵੇਂ ਲੱਗਦੈ, ਅੱਜ ਮੁਹੱਬਤ ਖ਼ਤਰੇ ਵਿੱਚ ਹੈ,
ਕਸਰ ਨਹੀਂ ਸੀ ਛੱਡੀ ਹੀਰੇ, ਚਾਚੇ ਤਾਇਆਂ ਝੰਗ ਦਿਆਂ ਵੀ।

ਰਾਤ ਦੀ ਰਾਣੀ ਬਣ ਚੰਬੇਲੀ, ਸਾਹੀਂ ਵੱਸ ਜਾ ਲਾਜਵੰਤੀਏ,
ਸੱਚ ਪੁੱਛੇਂ ਤਾਂ ਡਰ ਜਾਂਦਾ ਹਾਂ, ਖ਼ੁਸ਼ਬੂ ਤੈਥੋਂ ਮੰਗਦਿਆਂ ਵੀ।

ਸੱਚ ਤੇ ਹੱਕ ਜਤਾਉਣ ਦੀ ਕੀਮਤ, ਸੀਸ ਵਾਰ ਕੇ ਤਾਰ ਨੀ ਜਿੰਦੇ,
ਜ਼ਾਲਮ ਨੇ ਨਹੀਂ ਪੁੱਛਣਾ ਪਹਿਲਾਂ, ਤੈਨੂੰ ਸੂਲੀ ਟੰਗਦਿਆਂ ਵੀ।

ਥਿੰਦੇ ਕਾਗ਼ਜ਼ ਉੱਤੇ ਮੇਰੇ, ਸ਼ਬਦ ਇਬਾਰਤ ਤਾਂ ਨਹੀਂ ਬਣਨੇ,
ਮੈਂ ਕਿਉਂ ਹਾਰਾਂ ਹਿੰਮਤ, ਤੇਰੀ ਰੂਹ ਵਿੱਚ, ਰੂਹ ਨੂੰ ਰੰਗਦਿਆਂ ਵੀ।

ਮੈਂ ਤਾਂ ਤੇਰੀ ਅਰਦਲ ਅੰਦਰ, ਹੋ ਬੈਠਾ ਹਾਂ ਬੇ ਹਥਿਆਰਾ,
ਤੂੰ ਕਿਉਂ ਭਰਮ ਭੁਲੇਖੇ ਪਾਲੇ, ਮੇਰੀ ਤਾਕਤ ਅੰਗਦਿਆਂ ਵੀ।





ਕੀ ਦੱਸਾਂ ਕੀ ਦੱਸਾਂ ਯਾਰਾ, ਰਾਵੀ ਮੈਨੂੰ ਦੇਸ ਵਾਂਗ ਹੈ।
ਜਿੱਥੇ ਆਹ ਮੈਂ ਰਹਿੰਦਾ ਮਰਦਾਂ, ਇਹ ਤਾਂ ਸਭ ਪਰਦੇਸ ਵਾਂਗ ਹੈ।

ਬੇਦਖ਼ਲਾਂ ਵਿੱਚ ਮੇਰਾ ਨਾਵਾਂ, ਲਿਖਣਾ ਚਾਹੋ ਲਿਖ ਸਕਦੇ ਹੋ,
ਇਹ ਧਰਤੀ ਤਾਂ ਸਾਡੀ ਖ਼ਾਤਰ, ਬਿਲਕੁਲ ਪਾਟੇ ਖੇਸ ਵਾਂਗ ਹੈ।

ਸ਼ਿਵ ਤੇ ਫ਼ੈਜ਼ ਸੀ ਪੁਰਖ਼ੇ ਮੇਰੇ, ਕਾਦਰਯਾਰ ਸਵਾਸੀਂ ਰਮਿਆ,
ਆਹ ਜੋ ਸ਼ਬਦ ਸੁਣਾਂ, ਮੈਂ ਲਿਖਦਾਂ, ਰੂਹ ਤੇ ਨਕਲੀ ਵੇਸ ਵਾਂਗ ਹੈ।

ਬਾਬਰ ਵਾਲੀ ਜਾਬਰ ਚੱਕੀ, ਗੇੜ ਰਿਹਾਂ ਪਰ ਝੁਕਿਆ ਨਾ ਮੈਂ,
ਹੱਕ ਸੱਚ ਤੇ ਇਨਸਾਫ਼ ਦੀ ਖ਼ਾਤਰ, ਪੈ ਗਏ ਝੂਠੇ ਕੇਸ ਵਾਂਗ ਹੈ।

ਆਜ਼ਾਦੀ ਦੇ ਪਰਚਮ ਨੂੰ ਮੈਂ, ਇੱਕ ਦਿਨ ਪੁੱਛਿਆ,ਕਿੱਦਾਂ ਲੱਗਦੈ,
ਓਸ ਕਿਹਾ ਬੱਸ ਲਟਕ ਰਿਹਾਂ, ਪਰ, ਦਿਲ ਤਾਂ ਲੱਗੀ ਠੇਸ ਵਾਂਗ ਹੈ।

ਹਰ ਮੌਸਮ ਵਿੱਚ ਧੁੱਪੇ ਛਾਵੇਂ, ਮੀਂਹ ਕਣੀਆਂ ਬਰਫ਼ਾਨੀ ਰੁੱਤੇ,
ਵਣ ਹਰਿਆਲੇ ਨੂੰ ਜਿਉਂ ਕੱਜਣ, ਸ਼ਬਦ ਬਗੀਚਾ ਭੇਸ ਵਾਂਗ ਹੈ।

ਇਹ ਮਨ ਚੰਚਲ ਕੁੱਜੇ ਅੰਦਰ, ਸਗਲ ਸ੍ਰਿਸ਼ਟੀ ਪਾਉਣਾ ਚਾਹੇ,
ਸੱਚ ਪੁੱਛੋ ਤਾਂ ਮੇਰੀ ਹਾਲਤ, ਬਿਲਕੁਲ ਬਾਲ ਵਰੇਸ ਵਾਂਗ ਹੈ।





ਮਿਲਣ ਆਇਆ ਧਰਤ ਨੂੰ, ਮਿਲ ਕੇ ਬਰਾਬਰ ਹੋ ਗਿਆ।
ਇਸ ਤਰ੍ਹਾਂ ਕਿਉਂ ਜਾਪਦਾ, ਨੀਵਾਂ ਹੈ ਅੰਬਰ ਹੋ ਗਿਆ।

ਮਾਰ ਕੇ ਆਵਾਜ਼ ਮਗਰੋਂ, ਤੂੰ ਸੀ ਮੈਨੂੰ ਕੀ ਕਿਹਾ,
ਯਾਦ ਨਾ, ਪਰ ਵੇਖ ਮੇਰਾ, ਦਿਲ ਤਾਂ ਕਾਫ਼ਰ ਹੋ ਗਿਆ।

ਝੜ ਗਏ ਪੱਤਰ ਪੁਰਾਣੇ, ਫਿਰ ਪੁੰਗਾਰਾ ਪੁੰਗਰਿਆ,
ਕੋਂਪਲਾਂ ਦਾ ਬਦਨ ਹੀ, ਰੱਬ ਦਾ ਪੈਗੰਬਰ ਹੋ ਗਿਆ।

ਅੱਥਰੂ ਜਦ ਅੱਖ ਅੰਦਰ ਸੀ ਤਾਂ, ਤੁਪਕੇ ਵਾਂਗ ਸੀ,
ਵਹਿ ਗਿਆ ਤਾਂ ਵੇਖ ਲੈ, ਪਲ ਵਿੱਚ ਸਮੁੰਦਰ ਹੋ ਗਿਆ।

ਫੇਰ ਧੋਖਾ ਖਾਣ ਮਗਰੋਂ, ਕਿਉਂ ਭਲਾ ਖਾਂਦਾ ਵਿਸਾਹ,
ਹੁਣ ਤਾਂ ਇਹ ਦਿਲ ਜਾਪਦੈ, ਮੇਰੇ ਤੋਂ ਨਾਬਰ ਹੋ ਗਿਆ।

ਜਾਪਦੈ ਬਾਜ਼ਾਰ ਦੀ, ਲੱਗੀ ਹੈ ਇਸ ਨੂੰ ਇਹ ਹਵਾ,
ਰਿਸ਼ਤਿਆਂ ਦਾ ਚਿਹਨ ਚੱਕਰ ਵੀ ਆਡੰਬਰ ਹੋ ਗਿਆ।

ਕੱਢ ਕੇ ਸ਼ੀਸ਼ਾ ਵਿਖਾਇਆ, ਮੈਂ ਕਿਹਾ, ਕਿ ਵੇਖ ਲਓ,
ਬਦ ਗੁਮਾਨਾਂ ਸਮਝਿਆ, ਸਾਡਾ ਨਿਰਾਦਰ ਹੋ ਗਿਆ।





ਕਿਵੇਂ ਲਿਖੇਂ ਤੂੰ ਮੁਹੱਬਤੀ ਇਹ ਗ਼ਜ਼ਲ ਅਤੇ ਗੀਤ।
ਕਿੱਦਾਂ ਸ਼ਬਦੀਂ ਪਰੋਨੈਂ, ਵਿੱਚ ਰਾਵੀ ਦਾ ਸੰਗੀਤ।

ਸੁਣੋ ਇੱਕ ਵਾਰ ਸੁਣੋ, ਮੇਰਾ ਪਿੱਛਾ ਨਾਰੋਵਾਲ,
ਅਸੀਂ ਉੱਜੜੇ ਆਜ਼ਾਦੀ ਹੱਥੋਂ, ਸੁਣੋ ਮੇਰੇ ਮੀਤ।

ਕਿੱਥੇ ਸੁੱਟਿਆ ਲਿਆ ਕੇ ਸਾਨੂੰ, ਵੰਡ ਤੇ ਵੰਡਾਰੇ,
ਜੜ੍ਹਾਂ ਅੱਜ ਤੀਕ ਭੁੱਲੀਆਂ, ਨਾ ਪਿਛਲੀ ਪ੍ਰੀਤ।

ਜਿਸ ਪਿੰਡ ਵਿੱਚ ਜੰਮਿਆ ਤੇ, ਪਾਇਆ ਪਹਿਲਾ ਊੜਾ,
ਓਸ ਪਾਠਸ਼ਾਲ ਥਾਵੇਂ ਪਹਿਲਾਂ ਹੁੰਦੀ ਸੀ ਮਸੀਤ।

ਸਾਨੂੰ ਦਰਦਾਂ ਪੜ੍ਹਾਇਆ ਹੈ ਮੁਹੱਬਤਾਂ ਦਾ ਕਾਇਦਾ,
ਤਾਂ ਹੀ ਪੈਰ ਪੈਰ ਉੱਤੇ ਪਿੱਛਾ ਛੱਡੇ ਨਾ ਅਤੀਤ।

ਭਾਵੇਂ ਯਮਲਾ ਜੀ ਗਾਉਣ ਭਾਵੇਂ ਆਲਮ ਲੋਹਾਰ,
ਸਦਾ ਲੱਗੇ ਮੈਨੂੰ ਗਾਉਣ ਸਾਡੇ ਪਿੰਡ ਦਾ ਸੰਗੀਤ।

ਏਸ ਧਰਤੀ ਦੇ ਵੇਦ, ਸਾਰੇ ਗਰੰਥ ਤੇ ਕੁਰਾਨ,
ਦੱਸੋ ਕਿਹੜਾ ਕਹੇ ਪੁੱਤ, ਕਰੋ ਜ਼ਿੰਦਗੀ ਪਲੀਤ।





ਖ਼ੂਨ ਜਿਗਰ ਦਾ ਪਾਉਣਾ ਪੈਂਦਾ, ਸ਼ਬਦ ਸਦਾ ਕੁਰਬਾਨੀ ਮੰਗਦੇ।
ਜੇ ਬੋਲੋ ਤਾਂ ਜਾਨ ਨੂੰ ਖ਼ਤਰਾ, ਨਾ ਬੋਲੋ ਤਾਂ ਸੂਲੀ ਟੰਗਦੇ।

ਹਰ ਪਲ ਜੀਕੂੰ ਇਮਤਿਹਾਨ ਹੈ, ਰਹਿਣਾ ਪੈਂਦੈ ਲੱਤ ਇੱਕੋ ਤੇ,
ਚੌਂਕੀਦਾਰ ਤੋਂ ਸਖ਼ਤ ਨੌਕਰੀ, ਫ਼ਿਕਰ ਚੁਫ਼ੇਰਿਓਂ ਰਹਿੰਦੇ ਡੰਗਦੇ।

ਖਿੱਲਰੇ ਪੁੱਲਰੇ ਸੁਪਨ ਹਜ਼ਾਰਾਂ, ਸ਼ਬਦਾਂ ਨੂੰ ਮੈਂ ਰਹਾਂ ਸੌਂਪਦਾ,
ਦਿਨ ਤੇ ਰਾਤ ਮੈਂ ਚੁਗਦਾ ਰਹਿੰਦਾ, ਖਿੱਲਰੇ ਟੋਟੇ ਰੰਗਲੀ ਵੰਗ ਦੇ।

ਮਸ਼ਕ ਘਨੱਈਏ ਵਾਲੀ ਮੇਰੇ, ਸ਼ਬਦ ਉਸੇ ਪਲ ਬਣ ਜਾਂਦੇ ਨੇ,
ਵਤਨਾਂ ਦੀ ਰਖਵਾਲੀ ਕਹਿ ਕੇ, ਬਣਨ ਆਸਾਰ ਜਦੋਂ ਵੀ ਜੰਗ ਦੇ।

ਇਹ ਵੈਰੀ ਨੇ ਮਾਨਵਤਾ ਦੇ, ਤਾਰ ਤਾਰ ਫੁਲਕਾਰੀਆਂ ਕਰਦੇ,
ਜੋ ਕਹਿੰਦੇ ਨੇ ਵਤਨ ਹਮਾਰਾ, ਹੋ ਜਾਓ ਸਭ ਇੱਕੋ ਰੰਗ ਦੇ।

ਸੱਚ ਪੁੱਛੋ ਤਾਂ ਤੋਰੀ ਫਿਰਦੀ, ਮਿਰਗ ਨੂੰ ਜੀਕਣ ਗੰਧ ਕਥੂਰੀ,
ਸ਼ਬਦ ਬਿਨਾ ਮੈਂ ਰੁਲ ਜਾਣਾ ਸੀ, ਜ਼ਿੰਦਗੀ ਜਾਂਦੀ ਭਾੜੇ ਭੰਗ ਦੇ।

ਦੇਸ਼ ਆਜ਼ਾਦ ਭਲਾ ਕੀ ਹੋਇਆ, ਮੇਰੀ ਰਾਵੀ ਹੋ ਗਈ ਟੁਕੜੇ,
ਪਹਿਲੀ ਵਾਰੀ ਤੱਕਿਆ ਜੱਗ ਨੇ, ਏਨੇ ਟੋਟੇ ਇੱਕੋ ਅੰਗ ਦੇ।





ਤਨ ਕੱਜਣ ਲਈ ਵਸਤਰ ਚੁਣੀਏ, ਉੱਠਦਿਆਂ ਹੀ ਰੋਜ਼ ਸਵੇਰੇ।
ਸ਼ਬਦ ਵਿਚਾਰ ਕਿਉਂ ਨਾ ਧਰੀਏ, ਮਨ ਮੰਦਰ ਦੇ ਸਿਖ਼ਰ ਬਨੇਰੇ।

ਸ਼ੁਭ ਕਰਮਨ ਦੀ ਬਾਤ ਕਰਦਿਆਂ, ਘਸ ਚੱਲੀ ਹੈ ਜੀਭ ਨਿਮਾਣੀ,
ਅਮਲਾਂ ਦੇ ਬਿਨ ਵਧ ਚੱਲੇ ਨੇ, ਜ਼ਿੰਦਗੀ ਦੇ ਵਿੱਚ ਗੂੜ੍ਹ ਹਨੇਰੇ।

ਗਲਵੱਕੜੀ ਵਿੱਚ ਸੂਰਜ ਭਰ ਕੇ ਠਰਦੀ ਧਰਤੀ ਆ ਗਰਮਾਈਏ,
ਇਹ ਕਿਉਂ ਕਹਿੰਦੈਂ, ਮੁਸ਼ਕਿਲ ਵੀਰੇ, ਨਾ ਵੱਸ ਤੇਰੇ ਨਾ ਵੱਸ ਮੇਰੇ।

ਸਾਵਧਾਨ ਹੋ ਜਾ ਮਨ ਮੇਰੇ, ਧਰਮਸਾਲ ਵਿੱਚ ਧਾੜੇ ਪੈ ਗਏ,
ਧਰਮ ਕਰਮ ਦਾ ਬੇੜਾ ਬਹਿ ਗਿਆ, ਕੰਮਚੋਰਾਂ ਨੇ ਲਾਏ ਡੇਰੇ।

ਮਨ ਦਾ ਸਰਵਰ ਭਰ ਚੱਲਿਆ ਹੈ, ਤਰਨਾ ਹੋਇਆ ਬੜਾ ਦੁਹੇਲਾ,
ਨੈਣ ਬਣੇ ਦਰਦਾਂ ਦੇ ਬੱਦਲ, ਕਿਣ ਮਿਣ ਕਣੀਆਂ ਅੱਥਰੂ ਕੇਰੇ।

ਕੱਚੀ ਮਿੱਟੀ ਗੋ ਕੇ ਮੇਰੇ, ਬਾਬਲ ਇਹ ਦੀਵਾਰ ਬਣਾਈ,
ਸਬਰ ਸਿਦਕ ਸੰਤੋਖ ਸਮਰਪਣ ਮੇਰੇ ਮਨ ਦੇ ਚਾਰ ਚੁਫ਼ੇਰੇ।

ਕੂੜ ਕੁਫ਼ਰ ਦੀ ਬੁੱਕਲ ਦੇ ਵਿੱਚ, ਬੈਠ ਗਏ ਜੇ ਧਰਮੀ ਪੁੱਤਰ,
ਰਾਜ ਭਾਗ 'ਨ੍ਹੇਰੇ ਦਾ ਤਾਂ ਹੀ, ਰਾਤ ਪਿਆਂ ਧਰਤੀ ਨੂੰ ਘੇਰੇ।



# ਅੰਤਿਕਾ
# ਚੌਮੁਖੀਆ ਚਿਰਾਗ : ਗੁਰਭਜਨ ਗਿੱਲ

ਗੁਰਭਜਨ ਗਿੱਲ ਪੰਜਾਬੀ ਅਦਬ ਦੀ ਇੱਕ ਜਾਣੀ-ਪਛਾਣੀ ਸਖ਼ਸ਼ੀਅਤ ਹੈ। ਸਾਹਿਤ ਦੇ ਖੇਤਰ ਵਿਚ ਉਸ ਨੇ ਕਾਵਿ ਵਿਧਾ ਨੂੰ ਆਪਣਾ ਆਪਾ ਸਮਰਪਿਤ ਕੀਤਾ ਹੋਇਆ ਹੈ। ਉਹ ਪੰਜਾਬੀ ਦੇ ਪ੍ਰਮੁਖ ਸ਼ਾਇਰਾਂ ਵਿਚ ਸ਼ੁਮਾਰ ਕੀਤਾ ਜਾਂਦਾ ਹੈ। ਨਜ਼ਮ, ਗੀਤ, ਗ਼ਜ਼ਲ, ਪੰਜਾਬੀ ਕਾਵਿ ਦੇ ਪ੍ਰਮੁੱਖ ਕਾਵਿ-ਰੂਪ ਪ੍ਰਵਾਨ ਕੀਤੇ ਜਾਂਦੇ ਹਨ। ਗੁਰਭਜਨ ਨੇ ਇਨ੍ਹਾਂ ਸਾਰੇ ਰੂਪਾਂ ਨੂੰ ਆਪਣੀ ਕਲਮ ਨਾਲ ਭਰਪੂਰ ਮਾਤਰਾ ਵਿਚ ਸਿਰਜਣ ਦਾ ਮਾਣ ਪ੍ਰਾਪਤ ਕੀਤਾ ਹੈ। ਫਿਰ ਵੀ ਗੀਤ ਅਤੇ ਗ਼ਜ਼ਲ ਦੀ ਸਿਨਫ਼ ਵਿਚ ਉਸ ਦੀ ਸਿਰਜਣ-ਸ਼ਕਤੀ ਆਪਣੀ ਪੂਰੀ ਵੰਨ-ਸੁਵੰਨਤਾ ਅਤੇ ਭਰਪੂਰਤਾ ਵਿੱਚ ਉਦੈਮਾਨ ਹੋਈ ਹੈ। ਗੁਰਭਜਨ ਨੇ ਆਪਣੀ ਪਹਿਲੀ ਕਾਵਿ-ਪੁਸਤਕ 'ਸ਼ੀਸ਼ਾ ਝੂਠ ਬੋਲਦਾ ਹੈ' (1978) ਤੋਂ ਲੈ ਕੇ ਹਥਲੇ ਗ਼ਜ਼ਲ-ਸੰਗ੍ਰਹਿ ਰਾਵੀ ਤੀਕ ਤੇਰਾਂ ਕਾਵਿ-ਸੰਗ੍ਰਹਿ ਪੰਜਾਬੀ ਜ਼ੁਬਾਨ ਅਤੇ ਪੰਜਾਬੀ ਪਿਆਰਿਆਂ ਨੂੰ ਭੇਟ ਕੀਤੇ ਹਨ। ਇਸ ਗ਼ਜ਼ਲ-ਸੰਗ੍ਰਹਿ ਵਿਚ 103 ਗ਼ਜ਼ਲਾਂ ਨੂੰ ਸ਼ਾਮਿਲ ਕੀਤਾ ਗਿਆ ਹੈ। ਇਹ ਹਥਲਾ ਯਤਨ ਕਾਵਿ-ਸਿਰਜਣ ਪ੍ਰਤੀ ਉਸ ਦੀ ਨਿਰੰਤਰ ਅਤੇ ਨਿਰਵਿਘਨ ਕਾਵਿ-ਸਾਧਨਾ ਦਾ ਇੱਕ ਟਕਸਾਲੀ ਪ੍ਰਮਾਣ ਹੈ।

ਪੰਜਾਬੀ ਗ਼ਜ਼ਲ ਦਾ ਆਰੰਭ ਸ਼ਾਹ ਮੁਰਾਦ (ਮ੍ਰਿ. 1702 ਈ.) ਤੋਂ ਪ੍ਰਵਾਨ ਕੀਤਾ ਜਾਂਦਾ ਹੈ। ਅਰਬੀ-ਫ਼ਾਰਸੀ ਪਰੰਪਰਾ ਵਿਚੋਂ ਆਪਣਾ ਵਜੂਦ ਧਾਰਨ ਵਾਲੀ ਗ਼ਜ਼ਲ ਦਾ ਆਰੰਭ 5ਵੀਂ ਸਤਵੀਂ ਸਦੀ ਤੋਂ ਪ੍ਰਵਾਨ ਕੀਤਾ ਜਾਂਦਾ ਹੈ। ਕੁਝ ਵਿਦਵਾਨ ਬਾਬਾ ਫ਼ਰੀਦ ਨੂੰ ਵੀ ਪੰਜਾਬੀ ਦਾ ਪਹਿਲਾ ਗ਼ਜ਼ਲਗੋ ਪ੍ਰਵਾਨ ਕੀਤੇ ਜਾਣ ਦੀ ਦਲੀਲ ਦਿੰਦੇ ਹਨ। ਕੁਝ ਵੀ ਹੋਵੇ ਪੰਜਾਬੀ ਵਿਚ ਗ਼ਜ਼ਲ ਦੇ ਸਥਾਪਿਤ ਅਤੇ ਵਿਕਸਿਤ ਹੋਣ ਦਾ ਦੌਰ ਆਧੁਨਿਕ ਕਾਲ ਨੂੰ ਹੀ ਪ੍ਰਦਾਨ ਕੀਤਾ ਜਾਣਾ ਵਧੇਰੇ ਤਰਕਸੰਗਤ ਪ੍ਰਤੀਤ ਹੁੰਦਾ ਹੈ।

ਗੁਰਭਜਨ ਗਿੱਲ ਦੀ ਸ਼ਾਇਰੀ ਜੀਵਨ ਦੀਆਂ ਸਾਰੀਆਂ ਧੁੱਪਾਂ-ਛਾਵਾਂ ਨੂੰ ਆਪਣੇ ਕਲਾਵੇ ਵਿਚ ਸਮੋਣ ਵਾਲੀ ਸ਼ਾਇਰੀ ਹੈ। ਗੁਰਭਜਨ ਦੀ ਗ਼ਜ਼ਲ ਆਪਣੇ ਸਵੈ ਦੇ ਚੇਤਨ-ਅਵਚੇਤਨ ਸਾਰੇ ਭਾਵਾਂ ਅਤੇ ਰੰਗਾਂ ਦਾ ਖ਼ੂਬਸੂਰਤ ਗੁਲਦਸਤਾ ਜਾਂ ਸਤਰੰਗੀ ਪੀਂਘ ਹੈ। ਪਰੰਤੂ ਇਸ ਦਾ ਅਰਥ ਇਹ ਨਾ ਲਿਆ ਜਾਵੇ ਕਿ ਇਹ ਨਿਰੋਲ ਉਸਦੀ ਆਪਣੀ ਹੱਡ-ਬੀਤੀ ਦਾ ਕਲਾਤਮਕ ਪ੍ਰਗਟਾਵਾ ਹੈ। ਇਹ ਹੱਡ-ਬੀਤੀ ਦਾ ਪ੍ਰਗਟਾਵਾ ਤਾਂ ਨਿਰਸੰਦੇਹ ਹੈ, ਪਰੰਤੂ ਇਸ ਵਿਚ ਵੱਡਾ ਹਿੱਸਾ ਜੱਗ-ਬੀਤੀ ਦਾ ਵੀ ਪੂਰੀ ਤਰ੍ਹਾਂ ਵਿਦਮਾਨ ਰਹਿੰਦਾ ਹੈ। ਜਿਵੇਂ ਸਾਹਿਰ ਲੁਧਿਆਣਵੀ ਸਾਹਿਬ ਨੇ ਕਿਹਾ ਹੈ :

ਦੁਨੀਆਂ ਨੇ ਤਜ਼ਰਬਾਤ-ਓ-ਹਵਾਦਿਸ ਕੀ ਸ਼ਕਲ ਮੇਂ,
ਜੋ ਕੁਛ ਮੁਝੇ ਦੀਆ ਹੈ, ਲੌਟਾ ਰਹਾ ਹੂੰ ਮੈਂ...।

ਗੁਰਭਜਨ ਦੀਆਂ ਗ਼ਜ਼ਲਾਂ ਵਿਚੋਂ ਵੀ ਇਹੋ ਭਾਵਨਾ ਅਤੇ ਕਾਵਿ-ਸਿਰਜਣਾ ਬਾਰੇ ਉਸਦਾ ਸਵੈ-ਕਥਨ ਵੱਖ-ਵੱਖ ਗ਼ਜ਼ਲਾਂ ਵਿਚੋਂ ਬੜੇ ਸਹਿਜ ਰੂਪ ਵਿਚ ਪ੍ਰਗਟ ਹੁੰਦਾ ਹੈ। ਪਰੰਤੂ ਅਜੋਕੇ ਮਾਹੌਲ ਵਿਚ ਖ਼ਾਸ ਕਰਕੇ ਹਾਕਮ ਜਮਾਤਾਂ ਦੇ ਫ਼ਾਸੀਵਾਦੀ ਰੁਝਾਨ ਦੇ ਹਨ੍ਹੇਰੇ ਵਿਚ ਲੇਖਣੀ ਕੋਈ ਰੁਮਾਂਸਕਾਰੀ ਕਾਰਜ ਨਹੀਂ ਰਹਿ ਗਿਆ। ਗੁਰਭਜਨ ਨੇ ਲੇਖਕ ਦੀ ਮੌਜੂਦਾ ਦੌਰ ਵਿਚ ਹਨ੍ਹੇਰੇ ਨਾਲ ਲੜਨ ਦੀ ਸ਼ਕਤੀ ਨੂੰ ਦ੍ਰਿੜ ਕਰਵਾਉਂਦਿਆਂ ਦਰਪੇਸ਼ ਖ਼ਤਰਿਆਂ ਅਤੇ ਸੱਤਾ ਦੇ ਆਕ੍ਰੋਸ਼ ਦੀ ਵੀ ਨਿਸ਼ਾਨਦੇਹੀ ਕੀਤੀ ਹੈ :.

ਖ਼ੂਨ ਜਿਗਰ ਦਾ ਪਾਉਣਾ ਪੈਂਦਾ, ਸ਼ਬਦ ਸਦਾ ਕੁਰਬਾਨੀ ਮੰਗਦੇ।
ਜੇ ਬੋਲੋ ਤਾਂ ਜਾਨ ਨੂੰ ਖ਼ਤਰਾ ਨਾ ਬੋਲੋ ਤਾਂ ਸੂਲੀ ਟੰਗਦੇ।

ਖਿੱਲਰੇ ਪੁੱਲਰੇ ਸੁਪਨ ਹਜ਼ਾਰਾਂ, ਸ਼ਬਦਾਂ ਨੂੰ ਮੈਂ ਰਹਾਂ ਸੌਂਪਦਾ
ਦਿਨ ਤੇ ਰਾਤ ਰਹਾਂ ਮੈਂ ਚੁਗਦਾ ਰਹਿੰਦਾ, ਖਿੱਲਰੇ ਟੋਟੇ ਰੰਗਲੀ ਵੰਗ ਦੇ।

ਮਸ਼ਕ ਘਨੱਈਏ ਵਾਲੀ, ਮੇਰੇ ਸ਼ਬਦ ਉਸੇ ਪਲ ਬਣ ਜਾਂਦੇ ਨੇ,
ਵਤਨਾਂ ਦੀ ਰਖਵਾਲੀ ਕਹਿ ਕੇ, ਬਣਨ ਅਸਾਰ ਜਦੋਂ ਵੀ ਜੰਗ ਦੇ। (ਪੰਨਾ: 116)

ਇਸ ਇੱਕੋ ਨੁਕਤੇ ਤੋਂ ਆਰੰਭ ਹੋ ਕੇ ਅਸੀਂ ਗੁਰਭਜਨ ਗਿੱਲ ਦੇ ਕਾਵਿ-ਸੰਸਾਰ, ਕਾਵਿ-ਦ੍ਰਿਸ਼ਟੀ, ਕਾਵਿ-ਉਦੇਸ਼ ਅਤੇ ਕਾਵਿ-ਵਸਤੂ ਨੂੰ ਸਮਝ ਸਕਦੇ ਹਾਂ। ਪੰਜਾਬੀ ਸ਼ਾਇਰੀ ਦੀ ਅਮੀਰ ਪਰੰਪਰਾ ਵਿਚ ਬਾਬਾ ਫ਼ਰੀਦ ਨੇ ਮਨੁੱਖੀ ਦੁੱਖਾਂ ਨੂੰ ਅੰਗੀਕਾਰ ਕਰਦਿਆਂ ''ਊਚੇ ਚੜਿ ਕੈ ਦੇਖਿਆ ਘਰਿ ਘਰਿ ਏਹਾ ਅਗਿ।।'' ਅਤੇ ਗੁਰੂ ਨਾਨਕ ਦੇਵ ਜੀ ਦੇ ਕਥਨ ''ਦੁਖੀਆ ਸਭਿ ਸੰਸਾਰ'' ਦੇ ਮਹਾਂਵਾਕ ਨਾਲ-ਪੰਜਾਬੀ ਸਾਹਿਤ ਦੀ ਲੋਕ-ਪੱਖੀ ਅਤੇ ਲੋਕ-ਮੁਖੀ ਸ਼ਾਇਰੀ ਦਾ ਨੀਂਹ ਪੱਥਰ ਰੱਖਦੇ ਹਨ। ਗੁਰਭਜਨ ਦੀ ਗ਼ਜ਼ਲ ਆਪਣੇ ਨਿੱਜੀ ਪਿਆਰ ਦੀਆਂ ਪੀੜਾਂ, ਅਤ੍ਰਿਪਤੀ, ਖੁਸ਼ੀ, ਵੇਦਨਾ ਅਤੇ ਸੰਵੇਦਨਾ ਨੂੰ ਵੀ ਪ੍ਰਗਟਾਉਂਦੀ ਹੈ, ਪਰੰਤੂ ਪ੍ਰੋ. ਮੋਹਨ ਸਿੰਘ ਦੇ ਰਾਹ 'ਤੇ ਤੁਰਦਿਆਂ ਉਸ ਦੀ ਗ਼ਜ਼ਲ 'ਮਿੱਤਰਾਂ ਦੇ ਗ਼ਮ' ਤੋਂ ਤੁਰ ਕੇ 'ਲੋਕਾਂ ਦੇ ਗ਼ਮ' ਨੂੰ ਆਪਣੀ ਕਲਮ ਦਾ ਹਾਸਿਲ ਬਣਾਉਣ, ਇਸ ਦੇ ਹਰ ਸੰਕਟ ਨੂੰ ਸਮਝਣ, ਉਸ ਦੀ ਚੇਤਨਾ ਲੋਕਾਂ ਤੀਕ ਪਹੁੰਚਾਉਣ, ਇਸ ਦੇ ਸਹੀ ਸਮਾਜਿਕ ਅਤੇ ਰਾਜਨੀਤਕ ਹੱਲ ਦਾ ਫਲਸਫ਼ਾ ਪੇਸ਼ ਕਰਨ ਵਿਚ ਆਪਣਾ ਇਤਿਹਾਸਕ ਯੋਗਦਾਨ ਦੇਣ ਦਾ ਮਾਣ ਪ੍ਰਾਪਤ ਕਰਦੀ ਹੈ।

ਇਹ ਇਸੇ ਪ੍ਰਸੰਗ ਵਿਚ ਹੀ ਹੈ ਕਿ ਗੁਰਭਜਨ ਦੀ ਗ਼ਜ਼ਲ 1947 ਵਿਚ ਪ੍ਰਾਪਤ ਆਜ਼ਾਦੀ ਨੂੰ ਸਹੀ ਅਰਥਾਂ ਵਿਚ ਲੋਕਾਂ ਦੀ ਆਜ਼ਾਦੀ ਪ੍ਰਵਾਨ ਕਰਨ ਦੀ ਥਾਂ- ਇਸ ਨੂੰ ਹਾਕਮ ਜਮਾਤਾਂ ਲਈ ਲੁੱਟ ਅਤੇ ਵਿਕਾਸ ਦੀ ਆਜ਼ਾਦੀ ਵਜੋਂ ਪੇਸ਼ ਕਰਦੀ ਹੈ। ਇਸ ਦੇ ਨਾਲ ਹੀ ਦੇਸ਼ ਦੀ ਵੰਡ ਦਾ ਸੰਤਾਪ ਵੀ ਹਾਕਮ ਜਮਾਤਾਂ ਵੱਲੋਂ ਗ਼ਰੀਬ ਜਨਤਾ ਨੂੰ ਬਿਨਾਂ ਮੰਗੇ 'ਤੋਹਫ਼ੇ' ਵਜੋਂ ਪ੍ਰਵਾਨ ਕਰਦੀ ਹੈ। ਇਸ ਦੇ ਨਾਲ ਹੀ ਧਰਮ ਦੇ ਨਾਂ 'ਤੇ ਫ਼ੈਲਾਈ ਫ਼ਿਰਕਾਪ੍ਰਸਤੀ, ਭਰਾ-ਮਾਰ ਜੰਗ, ਸੰਸਾਰ ਅਮਨ ਦੀ ਥਾਂ ਸਾਮਰਾਜੀ ਤਾਕਤਾਂ ਵਲੋਂ ਭਾਰਤ/ਪਾਕਿਸਤਾਨ ਦੀ ਭਰਮਾਰ ਲੜਾਈ, ਸੱਤਾ ਉਪਰ ਕਾਬਜ਼ ਜਮਾਤ ਵਲੋਂ ਲੋਕਾਂ ਨੂੰ ਆਰਥਿਕ, ਸਮਾਜਕ, ਰਾਜਨੀਤਕ ਪੱਖ ਤੋਂ ਹਰ ਪ੍ਰਕਾਰ ਦੀ ਲੁੱਟ ਅਤੇ ਜਬਰ ਦਾ ਸ਼ਿਕਾਰ ਬਣਾਉਣਾ। ਗ਼ਰੀਬਾਂ ਨੂੰ ਵਿੱਦਿਆ/ਸਿਹਤ ਸਹੂਲਤਾਂ/ਆਰਥਿਕ ਬਰਾਬਰੀ, ਚੰਗੇ ਸਮਾਜਕ ਜੀਵਨ ਤੋਂ ਮਹਿਰੂਮ

ਕਰਨਾ ਇਸ ਜਾਅਲੀ ਆਜ਼ਾਦੀ ਦੇ ਦੰਭ ਹੇਠ ਲੁਕੀ ਆਮ ਮਨੁੱਖ ਅਤੇ ਜਨਤਾ ਦੀ ਲਾਚਾਰਗੀ ਅਤੇ ਨਿਤਾਣੇਪਣ ਨੂੰ ਆਪਣੀ ਸ਼ਾਇਰੀ ਵਿਚ ਜਿਸ ਸੰਵੇਦਨਾ, ਪ੍ਰਮਾਣਿਕਤਾ, ਬੇਬਾਕੀ ਅਤੇ ਲੋਕਾਂ ਲਈ ਸੁਹਿਰਦ ਭਾਵਨਾ ਨਾਲ ਪੇਸ਼ ਕੀਤਾ ਗਿਆ ਹੈ। ਇਹ ਸਾਰੇ ਤੱਥ ਮਿਲ ਕੇ ਗੁਰਭਜਨ ਗਿੱਲ ਨੂੰ ਪੰਜਾਬ ਦੇ ਹੀ ਨਹੀਂ ਸਗੋਂ ਭਾਰਤ ਤੋਂ ਵੀ ਵੱਧ ਕੁਝ ਦੁਨੀਆਂ ਦੇ ਮਜਬੂਰ ਅਤੇ ਲਿਤਾੜੇ ਲੋਕਾਂ ਅਤੇ ਖ਼ਾਸ ਕਰਕੇ ਕਿਰਤੀ ਜਮਾਤ ਦਾ ਸ਼ਾਇਰ ਬਣਾਉਂਦੀਆਂ ਹਨ। ਇਸ ਵਿਚ ਵਾਧਾ ਇਹ ਕਿ ਗੁਰਭਜਨ ਗਿੱਲ ਦਾ ਪ੍ਰਗਤੀਵਾਦ ਅਤੇ ਆਮ ਜਨਤਾ ਲਈ ਪ੍ਰਤੀਬੱਧਤਾ ਇੱਕ ਅਜਿਹੇ ਮੁਹਾਵਰੇ, ਸ਼ੈਲੀ ਅਤੇ ਪਰਿਪੇਖ ਵਿਚ ਪੇਸ਼ ਹੁੰਦੀ ਹੈ, ਜਿਸ ਨੂੰ ਅਸੀਂ ''ਪੰਜਾਬੀਅਤ'' ਅਤੇ ''ਵਿਰਾਸਤ'' ਦੋ ਸੰਕਲਪਾਂ ਅਧੀਨ ਰੱਖ ਕੇ ਵਧੇਰੇ ਸਹੀ ਦ੍ਰਿਸ਼ਟੀਕੋਣ ਤੋਂ ਸਮਝ ਸਕਦੇ ਹਾਂ।

ਉਸ ਦੀ ਸ਼ਾਇਰੀ ਚੇਤਨਾ, ਚਿੰਤਨ, ਚਿਤਵਣ ਅਤੇ ਮੰਜ਼ਿਲ ਦੀ ਪ੍ਰਾਪਤੀ ਲਈ ਸਾਰਿਆਂ ਨੂੰ ਏਕੇ ਦੇ ਸੂਤਰ ਵਿਚ ਪਰੋ ਕੇ ਸਾਂਝੇ ਦੁਸ਼ਮਣ ਦੇ ਖ਼ਿਲਾਫ਼ ਅਮਲ ਦੀ ਪੱਧਰ 'ਤੇ ਨਿੱਤਰਨ ਅਤੇ ਸੰਘਰਸ਼ ਕਰਨ ਲਈ ਪੂਰੀ ਹੋਸ਼ ਅਤੇ ਜੋਸ਼ ਨਾਲ ਕਰਮਸ਼ੀਲ ਹੋਣ ਦੀ ਪ੍ਰੇਰਨਾ ਦਿੰਦੀ ਹੈ। ਉਸ ਦੀ ਸ਼ਾਇਰੀ ਭਾਰਤੀ ਪ੍ਰਸੰਗ ਵਿਚ ਸੱਤਾ ਅਤੇ ਧਰਮ ਦੋਹਾਂ ਦੇ ਗੱਠਜੋੜ ਨੂੰ ਵੰਗਾਰਦੀ ਅਤੇ ਲੋਕ-ਵਿਰੋਧੀ ਤਾਕਤ ਵਜੋਂ ਗਰਦਾਨਦੀ ਹੈ। ਉਸਦੀ ਰਚਨਾ ਭਾਰਤੀ ਜਨਤਾ ਦੀ ਪੱਛੜੀ ਚੇਤਨਾ ਨੂੰ ਇਸ ਦਲਦਲ ਵਿਚੋਂ ਨਿਕਲਣ ਦਾ ਸੰਦੇਸ਼ ਅਤੇ ਕੱਢਣ ਦੀ ਸਾਹਿਤਕ ਜ਼ਿੰਮੇਵਾਰੀ ਨੂੰ ਪੂਰੀ ਪ੍ਰਚੰਡਤਾ ਅਤੇ ਪ੍ਰਤਿਬੱਧਤਾ ਨਾਲ ਨਿਭਾਉਂਦੀ ਹੈ।

ਉਹ ਪ੍ਰਗਤੀਵਾਦੀ ਧਾਰਾ ਦੇ ਪ੍ਰਚਲਿਤ ਮੁਹਾਵਰੇ ਅਤੇ ਸ਼ਬਦਾਵਲੀ ਤੋਂ ਬਾਹਰ ਰਹਿ ਕੇ ਵੀ ਪ੍ਰਗਤੀਵਾਦੀ ਸ਼ਾਇਰ ਹੋਣ ਦਾ ਵਿਲੱਖਣ ਮਾਣ ਪ੍ਰਾਪਤ ਕਰਨ ਦੀ ਅਧਿਕਾਰੀ ਹੈ। ਇਹੋ ਉਸਦੇ ਪ੍ਰਗਤੀਵਾਦ ਦੀ ਵਿਰਾਸਤੀ ਵਿਲੱਖਣਤਾ ਹੈ।

ਇਨ੍ਹਾਂ ਦੀਆਂ ਅਜੇ ਤੀਕ ਆਸਾਂ ਨਹੀਂਉਂ ਪੁੱਗੀਆਂ।
ਤਿੱਪ ਤਿੱਪ ਚੋਂਦੀਆਂ ਗ਼ਰੀਬਾਂ ਦੀਆਂ ਝੁੱਗੀਆਂ।

ਮੋਤੀਆਂ ਦੀ ਚੋਗ ਦਾ ਭੁਲੇਖਾ ਖਾਧਾ ਹੰਸ ਨੇ,
ਕੰਙਣੀ ਤੇ ਰੀਝ ਗਈਆਂ ਭੋਲੀਆਂ ਨੇ ਘੁੱਗੀਆਂ। (ਪੰਨਾ : 79)

ਦੇਸ਼ ਦੀ ਵੰਡ ਦਾ ਦਰਦ ਬਹੁਤ ਉੱਭਰਵੇਂ ਰੂਪ ਵਿਚ ਗੁਰਭਜਨ ਦੀ ਸ਼ਾਇਰੀ ਵਿਚ ਪਰੁੱਚਿਆ ਪ੍ਰਾਪਤ ਹੁੰਦਾ ਹੈ। ਭਾਵੇਂ ਸ਼ਾਇਰ ਦਾ ਜਨਮ ਦੇਸ਼ ਦੀ ਵੰਡ ਤੋਂ ਬਾਅਦ ਦੋ ਮਈ 1953 'ਚ ਹੋਇਆ ਹੈ, ਫਿਰ ਵੀ ਆਪਣੇ ਪਰਿਵਾਰ ਤੋਂ ਸੁਣੇ ਵੰਡ ਦੇ ਕਹਿਰ ਅਤੇ ਸੰਤਾਪ ਦੇ ਕਿੱਸੇ ਉਸ ਦੀ ਰਚਨਾ ਵਿਚ ਅਤੀਤ ਦੇ ਜ਼ਖ਼ਮ ਹਰੇ ਹੋ ਕੇ ਥਾਂ ਪੁਰ ਥਾਂ ਫੁੱਟਦੇ ਪ੍ਰਤੀਤ ਹੁੰਦੇ ਹਨ। ਵੰਡ ਬਾਰੇ ਪ੍ਰੋ. ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ, ਹਰਿਭਜਨ ਸਿੰਘ, ਅਹਿਮਦ ਰਾਹੀ, ਇੰਦਰਜੀਤ ਹਸਨਪੁਰੀ, ਉਸਤਾਦ ਦਾਮਨ ਅਤੇ ਪੰਜਾਬੀ ਦੇ ਹੋਰ ਪ੍ਰਬੁੱਧ ਸ਼ਾਇਰਾਂ ਨੇ, ਵੰਡ ਦੀ ਤ੍ਰਾਸਦੀ ਦੇ ਅਭੁੱਲ ਚਿੱਤਰ ਆਪਣੀ ਕਵਿਤਾ ਵਿਚ ਪੇਸ਼ ਕੀਤੇ ਹਨ। ਗੁਰਭਜਨ ਦੀ ਸ਼ਾਇਰੀ ਵਿਚ ਇਸ ਦੁਖਾਂਤ ਦਾ ਬਹੁਤ ਮਾਰਮਿਕ ਚਿਤਰਣ ਪੇਸ਼ ਕੀਤਾ ਗਿਆ ਪ੍ਰਾਪਤ ਹੁੰਦਾ ਹੈ।

ਰਾਵੀ ਵੰਡ ਦੇ ਇੱਕ ਸਦੀਵੀ ਪ੍ਰਤੀਕ ਵਜੋਂ ਉਸ ਦੀ ਗ਼ਜ਼ਲ ਦਾ ਇੱਕ ਪ੍ਰਮੁੱਖ

ਪ੍ਰਤੀਕ ਹੈ। ਕਵੀ ਨੇ ਵੰਡ ਦੇ ਇਤਿਹਾਸ ਬਾਰੇ ਅੰਕੜੇ ਨਹੀਂ ਪੇਸ਼ ਕਰਨੇ ਹੁੰਦੇ। ਉਸ ਦਾ ਫ਼ਰਜ਼ ਤਾਂ ਉਸ ਦੁਖਾਂਤਕ ਸਥਿਤੀ ਵਿਚੋਂ ਲੰਘਦਿਆਂ ਮਨੁੱਖਾਂ ਉਪਰ ਕੀ ਬੀਤੀ, ਇਸ ਦਰਦ ਨੂੰ ਜ਼ਬਾਨ ਦੇਣਾ ਹੁੰਦਾ ਹੈ। ਵੰਡ ਦਾ ਦੁਖ ਸਹਿਣ ਕਾਰਨ ਉਨ੍ਹਾਂ ਨੂੰ ਆਪਣੇ ਘਰ ਬਾਰ ਮਜਬੂਰਨ ਤਿਆਗਣੇ ਪਏ। ਉੱਜੜਨ ਵਾਲੇ ਲੋਕਾਂ ਨੂੰ ਆਜ਼ਾਦੀ ਦੀ ਖੁਸ਼ੀ ਕੀ ਹੁੰਦੀ? ਫਿਰ ਵੀ ਗੁਰਭਜਨ ਨੇ ਲਹੂ ਦੀ ਇਸ ਵੈਤਰਨੀ ਨਦੀ ਨੂੰ ਤਰਨ ਤੋਂ ਬਾਅਦ ਵੀ ਹਿੰਦੁਸਤਾਨ ਅਤੇ ਪਾਕਿਸਤਾਨ ਦੋਹਾਂ ਦੇਸ਼ਾਂ ਦੇ ਲੋਕਾਂ ਨੂੰ ਆਪਸੀ ਪਿਆਰ ਵਧਾਉਣ ਅਤੇ ਕੁੜੱਤਣ ਨੂੰ ਭੁੱਲ ਜਾਣ ਦਾ ਮਾਨਵਵਾਦੀ ਸੰਦੇਸ਼ ਦਿੱਤਾ ਹੈ। ਸਾਡੇ ਵਿਚਾਰ ਵਿਚ ਦੋਹਾਂ ਦੇਸ਼ਾਂ ਦੇ ਲੋਕਾਂ ਦੇ ਹਿਤਾਂ ਦੀ ਸਾਂਝ ਅਤੇ ਪੂਰਤ ਇਸੇ ਸਦਭਾਵਨਾ ਵਿਚ ਹੈ ਕਿ ਅਸੀਂ ਸਾਰੇ ਪਿਆਰ ਨਾਲ ਮਿਲ ਜੁਲ ਕੇ ਰਹੀਏ। ਹਾਕਮਾਂ ਨੂੰ ਸਾਨੂੰ ਲੜਾਉਣ ਅਤੇ ਫ਼ਿਰਕੂ ਪਾੜਿਆਂ ਰਾਹੀਂ ਵੰਡਣ ਵਿਚ ਹੀ ਫ਼ਾਇਦਾ ਹੈ। ਉਸਤਾਦ ਦਾਮਨ ਦੀ ਆਜ਼ਾਦੀ ਮਗਰੋਂ ਦੀ ਨਜ਼ਮ ਹੈ।

ਲਾਲੀ ਅੱਖੀਆਂ ਦੀ ਪਈ ਦੱਸਦੀ ਏ,
ਰੋਏ ਤੁਸੀਂ ਵੀ ਓ ਰੋਏ ਅਸੀਂ ਵੀ ਹਾਂ।
ਇਨ੍ਹਾਂ ਆਜ਼ਾਦੀਆਂ ਹੱਥੋਂ ਬਰਬਾਦ ਯਾਰੋ,
ਹੋਏ ਤੁਸੀਂ ਵੀ ਹੋਏ ਅਸੀਂ ਵੀ ਹਾਂ।

ਗੁਰਭਜਨ ਗਿੱਲ ਦਾ ਕਾਵਿ ਨਿਰਾ ਭਾਵੁਕ ਸੰਦੇਸ਼ ਨਹੀਂ, ਸਗੋਂ ਇਹ ਉਸ ਦੀ ਕਾਵਿ-ਦ੍ਰਿਸ਼ਟੀ ਦੀ ਇੱਕ ਚੇਤੰਨ ਪ੍ਰਾਪਤੀ ਅਤੇ ਕਿਰਤੀ ਅਤੇ ਲੁੱਟੇ ਜਾ ਰਹੇ ਦੋਵਾਂ ਦੇਸ਼ਾਂ ਦੇ ਲੋਕਾਂ ਦੀ ਸੁਚੇਤ ਭਲਾਈ ਅਤੇ ਬਿਹਤਰੀ ਦਾ ਇੱਕ ਮੁੱਲਵਾਨ ਅਤੇ ਮਾਨਵਵਾਦੀ ਯਤਨ ਹੈ। ਵੰਡ ਦੇ ਦਰਦਨਾਕ ਪਹਿਲੂ ਅਤੇ ਮਨੁੱਖ ਨੂੰ ਸਾਰੀ ਉਮਰ ਲਈ ਝੰਜੋੜਨ ਵਾਲਾ ਇੱਕ ਹਵਾਲਾ ਹੀ ਕਾਫ਼ੀ ਹੈ:

ਚੁੱਲ੍ਹੇ ਅੰਦਰ ਬਲਦੀ ਅੱਗ ਤੇ ਗੁੰਨ੍ਹਿਆ ਆਟਾ ਵਿਚ ਪਰਾਤੇ,
ਨਹੀਂ ਸੀ ਵਿਚ ਨਸੀਬਾਂ ਰੋਟੀ, ਛੱਡ ਆਏ ਤੰਦੂਰ ਤਪਾਇਆ।

ਮਾਂ ਧਰਤੀ ਦਾ ਚੀਰ ਕੇ ਸੀਨਾ, ਅੱਧੀ ਰਾਤੀਂ ਕਿਹਾ ਆਜ਼ਾਦੀ,
ਕਿਉਂ ਘਰ ਬਾਰ ਗੁਆਚਾ ਸਾਡਾ, ਸਾਨੂੰ ਹੁਣ ਤੱਕ ਸਮਝ ਨਾ ਆਇਆ।

ਦੋਹਾਂ ਮੁਲਕਾਂ ਦੀ ਸਾਂਝ ਦੀ ਤੰਦ ਨੂੰ ਮਨੋਂ ਮਹਿਸੂਸ ਕਰਦਿਆਂ ਦੋਵਾਂ ਦੀ ਸਲਾਮਤੀ ਅਤੇ ਆਪਸੀ ਪਿਆਰ ਦੀ ਬਲਵਾਨ ਰੀਝ ਉਸ ਦੇ ਗ਼ਜ਼ਲ-ਸੰਸਾਰ ਦੀ ਇੱਕ ਹੋਰ ਮਾਣਮੱਤੀ ਅਤੇ ਦੋਹਾਂ ਦੇਸ਼ਾਂ ਲਈ ਬਹੁਤ ਲੋੜੀਂਦੀ ਪ੍ਰਾਪਤੀ ਹੈ, ਪਰੰਤੂ ਆਪਣੀ ਜਨਮ ਭੂਮੀ ਦੇ ਹੇਰਵੇ ਮਨੁੱਖਾਂ ਦੇ ਮਰਨ ਨਾਲ ਵੀ ਨਹੀਂ ਮਰਦੇ। ਇੱਕ ਹੋਰ ਗ਼ਜ਼ਲ ਦੇ ਸ਼ਿਅਰ ਹਾਜ਼ਰ ਹਨ:

ਜਿਸ ਨੂੰ ਲੋਕੀ ਕਹਿਣ ਆਜ਼ਾਦੀ ਇਸ ਦਾ ਲੈ ਨਾ ਨਾਂ ਵੇ ਬੱਚਿਆ।
ਸੇਕ ਰਹੇ ਸੰਤਾਲੀ ਤੋਂ ਵੀ ਅਗਨ ਬਿਰਖ ਦੀ ਛਾਂ ਵੇ ਬੱਚਿਆ।

ਮਰਦੇ ਦਮ ਤੱਕ ਬਾਬਲ ਤੇਰਾ ਰਿਹਾ ਤੜਫ਼ਦਾ ਆਪਣੇ ਪਿੰਡ ਨੂੰ,
ਇਹ ਧਰਤੀ ਨਾ ਬਣੀ ਕਦੇ ਵੀ, ਉਸ ਦੀ ਖ਼ਾਤਰ ਮਾਂ ਵੇ ਬੱਚਿਆ।

ਭਰੇ ਭਕੁੰਨੇ ਘਰ ਨੂੰ ਛੱਡਿਆ, ਤਨ ਦੇ ਤਿੰਨੇ ਕੱਪੜੇ ਲੈ ਕੇ,
ਇਲਮ ਨਹੀਂ ਸੀ ਉੱਜੜਨ ਵੇਲੇ, ਮੁੜਨਾ ਨਹੀਂ ਇਸ ਥਾਂ ਵੇ ਬੱਚਿਆ। (ਪੰਨਾ: 20)

ਸਾਂਝ ਦਾ ਸੁਨੇਹਾ ਵੀ ਬਹੁਤ ਦਿਲ ਟੁੰਬਣ ਵਾਲਾ ਹੈ। ਸਾਨੂੰ ਲੋਕ-ਪੱਖੀ ਸਾਹਿਤਕਾਰਾਂ ਨੂੰ ਦੋਵਾਂ ਪਾਸਿਆਂ ਤੋਂ ਇੱਕ ਪ੍ਰਚਾਰਨ, ਪ੍ਰਸਾਰਨ ਅਤੇ ਆਪਣੀਆਂ ਕਲਮਾਂ ਦਾ ਹਿੱਸਾ ਬਣਾਉਣ ਦੀ ਪਹਿਲਾਂ ਨਾਲੋਂ ਵੀ ਕਿਤੇ ਜ਼ਿਆਦਾ ਜ਼ਰੂਰਤ ਮਹਿਸੂਸ ਕਰਨ ਦੀ ਲੋੜ ਹੈ:

ਚੱਲ ਪੱਤਣਾਂ ਤੇ ਰੋਂਦਿਆਂ ਨੂੰ ਚੁੱਪ ਤਾਂ ਕਰਾਈਏ।
ਜਿੰਨਾ ਸਾਡੇ ਹਿੱਸੇ ਆਇਆ ਓਨਾ ਧਰਮ ਨਿਭਾਈਏ।

ਜਿਹੜੇ ਰਾਵੀ ਦਿਆਂ ਪੱਤਣਾਂ ਤੇ ਮਾਰਦੇ ਆਵਾਜ਼ਾਂ,
ਮੋਏ ਮਿੱਤਰਾਂ ਦੇ ਨਾਲ, ਆ ਜਾ ਅੱਖ ਤਾਂ ਮਿਲਾਈਏ।

ਭਾਵੇਂ ਆਰ ਭਾਵੇਂ ਸਾਡਾ ਇੱਕੋ ਪਰਿਵਾਰ,
ਕੁਝ ਉਨ੍ਹਾਂ ਦੀ ਵੀ ਸੁਣੀਏ ਤੇ ਆਪਣੀ ਸੁਣਾਈਏ। (ਪੰਨਾ: 84)

ਗੁਰਭਜਨ ਦੀ ਸ਼ਾਇਰੀ ਬਾਬਾ ਫ਼ਰੀਦ ਅਤੇ ਬਾਬੇ ਨਾਨਕ ਦੀ ਪਰੰਪਰਾ ਨੂੰ ਪਰਪੱਕ ਕਰਦਿਆਂ ਨਿਮਾਣੀ, ਨਿਤਾਣੀ ਅਤੇ ਬੇਸਮਝ ਜਨਤਾ ਨੂੰ ਸਿਆਣੀ ਬਣਾ ਕੇ ਏਕਤਾ ਦੇ ਸੂਤਰ ਵਿਚ ਪਰੋਣ ਅਤੇ ਜੋੜਨ ਦੇ ਯਤਨ ਦੀ ਭਾਈਵਾਲ ਸ਼ਾਇਰੀ ਹੈ। ਇਹ ਸ਼ਾਇਰੀ ਸਿਰਫ਼ ਹਿੰਦ/ਪਾਕਿਸਤਾਨ ਦੇ ਏਕੇ ਦੀ ਬਾਤ ਹੀ ਨਹੀਂ ਪਾਉਂਦੀ, ਸਗੋਂ ਇਹ ਆਪਣੇ ਮੰਤਵ ਅਤੇ ਸੋਚ ਕਾਰਨ ਅੰਤਰਰਾਸ਼ਟਰਵਾਦੀ ਸ਼ਾਇਰੀ ਹੈ:

ਕਿਰਤੀ ਦੇ ਹੱਥਾਂ ਨੂੰ ਕੜੀਆਂ, ਹੋਰ ਮੁਸੀਬਤਾਂ ਬੜੀਆਂ,
ਜੇ ਬੋਲੇ ਤਾਂ ਤੁਰੰਤ ਲਗਾਉਂਦੇ, ਜੀਭਾਂ ਉਪਰ ਤਾਲੇ।

ਸ਼ਹਿਰ ਸ਼ਿਕਾਗੋ ਵਰਗਾ ਨਕਸ਼ਾ, ਹਰ ਜ਼ਾਲਮ ਦੇ ਮੱਥੇ,
ਓਹੀ ਲਾਠੀ, ਓਹੀ ਗੋਲੀ, ਕੀ ਗੋਰੇ ਕੀ ਕਾਲੇ। (ਪੰਨਾ: 111)

ਇਉਂ ਉਹ ਕਿਰਤ ਅਤੇ ਕਿਰਤੀ ਦਾ ਅੰਤਰਰਾਸ਼ਟਰੀਕਰਨ ਦੇ ਨਾਲ-ਨਾਲ ਰਾਜ-ਸੱਤਾ ਅਤੇ ਮਜ਼ਦੂਰ ਜਮਾਤ ਉਪਰ ਸਦੀਆਂ ਤੋਂ ਹੋ ਰਹੇ ਜ਼ੁਲਮ ਅਤੇ ਜਬਰ ਦਾ ਅਤੇ ਨਾਲ ਇਸ ਦੇ ਵਿਰੁੱਧ ਸਦਾ ਹੀ ਸੰਘਰਸ਼ਸ਼ੀਲ ਰਹੇ ਮਜ਼ਦੂਰ ਜਮਾਤ ਦੇ ਸੰਘਰਸ਼ ਦਾ ਵੀ ਅੰਤਰਰਾਸ਼ਟਰੀਕਰਨ ਕਰਦਾ ਹੈ।

ਗੁਰਭਜਨ ਦੇ ਅੰਤਰਰਾਸ਼ਟਰੀਵਾਦ ਦੇ ਨਾਲ-ਨਾਲ ਉਸ ਦੀ ਗ਼ਜ਼ਲ ਰਾਸ਼ਟਰਵਾਦ ਅਤੇ ਅੱਗੋਂ ਪਾਰ-ਰਾਸ਼ਟਰੀ (Transnational) ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੇ ਪਰਚਮ ਨੂੰ ਵੀ ਬੁਲੰਦ ਕਰਦੀ ਹੈ।

ਰਾਸ਼ਟਰਵਾਦ ਵਿਚ ਉਸ ਦੀ ਕਵਿਤਾ ਇੱਕ ਤਰ੍ਹਾਂ ਨਾਲ ਦੋ ਧਾਰੀ ਤਲਵਾਰ ਦਾ ਕੰਮ ਕਰਦੀ ਹੈ। ਉਸ ਦੀਆਂ ਗ਼ਜ਼ਲਾਂ ਵਿਚ ਦੇਸ਼ ਦੇ ਮੌਜੂਦਾ ਹਾਕਮਾਂ ਵਲੋਂ ਹਿੰਦੂਵਾਦ ਅਤੇ ਭਗਵਾਕਰਣ ਦੇ ਨਾਮ ਉੱਤੇ ਫ਼ੈਲਾਈ ਜਾ ਰਹੀ ਦਹਿਸ਼ਤ ਅਤੇ ਵਹਿਸ਼ਤ ਦੀ ਖੁੱਲ੍ਹ ਕੇ ਵਿਰੋਧਤਾ ਕੀਤੀ ਗਈ ਪ੍ਰਤੀਤ ਹੁੰਦੀ ਹੈ। ਅਯੁੱਧਿਆ ਵਰਗੇ ਅਤਿ ਸੰਵੇਦਨਸ਼ੀਲ ਅਤੇ

ਧਾਰਮਿਕ ਮੁੱਦਿਆਂ ਨੂੰ ਵੀ ਆਪਣੀ ਗ਼ਜ਼ਲ ਵਿਚ ਥਾਂ ਦੇ ਕੇ, ਉਸ ਦੀ ਸ਼ਾਇਰੀ ਦੇਸ਼ ਦੀ ਸੱਤਾ 'ਤੇ ਕਾਬਜ਼ ਫ਼ਾਸੀਵਾਦੀ, ਅੰਧ ਰਾਸ਼ਟਰਵਾਦੀ ਅਤੇ ਫ਼ਿਰਕਾਪ੍ਰਸਤ ਤਾਕਤਾਂ ਦੇ ਵਿਰੁੱਧ ਸਾਰੀਆਂ ਪ੍ਰਗਤੀਸ਼ੀਲ ਧਿਰਾਂ, ਵਿਚਾਰਧਾਰਾਵਾਂ, ਸੰਗਠਨਾਂ ਅਤੇ ਤਾਕਤਾਂ ਦੇਸ਼ ਨੂੰ ਇੱਕ ਹੋਰ ਵੰਡ ਵੱਲ ਧੱਕਣ ਵਾਲੀਆਂ ਇਨ੍ਹਾਂ ਭਰਾ-ਪਾੜ ਅਤੇ ਭਰਾ-ਮਾਰੂ ਤਾਕਤਾਂ ਦਾ ਡਟ ਕੇ ਵਿਰੋਧ ਕਰਨ ਦਾ ਸੱਦਾ ਦਿੰਦਿਆਂ, ਘੱਟ ਗਿਣਤੀਆਂ ਦੀ ਆਪਣੀ ਹੋਂਦ, ਹੋਣੀ, ਭਾਸ਼ਾ, ਸਭਿਆਚਾਰ ਅਤੇ ਵਿਰਾਸਤ ਦੀ ਵਿਲੱਖਣਤਾ ਦਾ ਪੂਰਨ ਸਤਿਕਾਰ ਕੀਤੇ ਜਾਣ ਅਤੇ ਇਨ੍ਹਾਂ ਦੀ ਵਿਲੱਖਣ ਹਸਤੀ ਨੂੰ ਪਛਾਣਨ ਅਤੇ ਬਣਾਈ ਰੱਖਣ ਦਾ ਸੰਦੇਸ਼ ਦਿੰਦੀਆਂ ਹਨ। ਅੰਧ ਰਾਸ਼ਟਰਵਾਦ ਦੇ ਨਾਂ 'ਤੇ ਦੇਸ਼ ਦੀਆਂ ਘੱਟ ਗਿਣਤੀਆਂ ਦੀ ਵਿਲੱਖਣ ਪਛਾਣ ਉੱਪਰ ਕਿਸੇ ਵੀ ਪ੍ਰਕਾਰ ਦੇ ਹਕੂਮਤੀ ਬੁਲਡੋਜ਼ਰ ਜਿਸ ਨੂੰ ਗੁਰਭਜਨ ਗਿੱਲ ਨੇ 'ਸੁਹਾਗਾ' ਕਿਹਾ ਹੈ, ਫੇਰੇ ਜਾਣ ਦਾ ਡਟ ਕੇ ਵਿਰੋਧ ਕੀਤਾ ਜਾਣਾ ਅਤੇ ਘੱਟ ਗਿਣਤੀਆਂ ਦੇ ਹੱਕ ਵਿਚ ਡਟ ਕੇ ਖਲੋ ਜਾਣਾ ਅਤੇ ਘੱਟ ਗਿਣਤੀਆਂ ਵਿਚ ਇਸ ਫ਼ਾਸੀਵਾਦੀ ਰੁਝਾਨ ਨੇ ਵਿਰੁੱਧ ਏਕਤਾ ਕਰਕੇ ਸੰਘਰਸ਼ਸ਼ੀਲ ਹੋਣ ਦਾ ਸੰਦੇਸ਼ ਦੇਣਾ, ਇਸ ਸ਼ਾਇਰੀ ਦੀ ਇੱਕ ਹੋਰ ਸ਼ਲਾਘਾਯੋਗ ਪ੍ਰਾਪਤੀ ਹੈ। ਅੱਜ ਭਾਵੇਂ ਕਿਸੇ ਨੂੰ ਇਹ ਵਰਤਾਰਾ ਛੋਟੇ ਪੱਧਰ ਅਤੇ ਛੋਟੇ ਘੇਰੇ ਦਾ ਲੱਗੇ, ਪਰੰਤੂ ਗੁਰਭਜਨ ਦੀ ਸ਼ਾਇਰੀ ਇਸ ਰੁਝਾਨ ਦੇ ਦੇਸ਼ ਵਿਰੋਧੀ, ਮਾਨਵ-ਵਿਰੋਧੀ ਅਤੇ ਅਨੇਕਤਾ ਵਿਰੋਧੀ ਚਿਹਰੇ ਨੂੰ ਪਛਾੜਨ ਅਤੇ ਨੰਗਾ ਕਰਨ ਵਿਚ ਵਿਚਾਰਧਾਰਕ ਦ੍ਰਿਸ਼ਟੀ ਤੋਂ ਬਹੁਤ ਹੀ ਸਪਸ਼ਟ ਅਤੇ ਲੋਕ-ਪੱਖੀ ਪੈਂਤੜਾ ਲੈਣ ਕਾਰਨ ਵਧਾਈ ਦੀ ਹੱਕਦਾਰ ਹੈ। ਇਸ ਵਰਤਾਰੇ ਪ੍ਰਤੀ ਉਸ ਦੀ ਦ੍ਰਿਸ਼ਟੀਮੂਲਕ ਪਹੁੰਚ ਵੇਖੋ:

ਸਾਡੀ ਵੀ ਇਹ ਮਾਂ ਧਰਤੀ ਹੈ, ਤੈਥੋਂ ਡਰ ਕੇ ਜੈ ਕਿਉਂ ਕਹੀਏ?
ਚਾਰੇ ਚੱਕ ਜਾਗੀਰ ਅਸਾਡੀ, ਜਿੱਥੇ ਜਿੱਦਾਂ ਮਰਜ਼ੀ ਰਹੀਏ।

ਸਾਡੀ ਧਰਤੀ ਵੇਦ ਵਿਆਸੀ, ਵਾਲਮੀਕਿ ਨਾਨਕ ਦੀ ਵਾਸੀ,
ਸ਼ਬਦ ਗੁਰੂ ਨੇ ਸਾਵੇਂ ਰੱਖੇ ਇਸ ਜ਼ਿੰਦਗੀ ਦੇ ਚਾਰੇ ਪਹੀਏ।

ਤੇਰੀ ਲਿਖੀ ਇਬਾਰਤ ਅੰਦਰ, ਇੱਕੋ ਰੰਗ ਦੀ ਮੂਰਤ ਦਿਸਦੀ,
ਏਸੇ ਬੇਵਿਸ਼ਵਾਸੀ ਕਰਕੇ, ਇੱਕ ਦੂਜੇ ਦੀ ਨਜ਼ਰੋਂ ਲਹੀਏ।

ਵਤਨ ਮੇਰਾ ਫੁਲਕਾਰੀ ਵਰਗਾ, ਖੱਦਰ ਸ਼ਕਤੀ, ਰੇਸ਼ਮ ਡੋਰਾਂ,
ਸਭ ਰੰਗਾਂ ਦਾ ਮੇਲਾ ਧਰਤੀ, ਸਭ ਦੀ ਸੁਣੀਏ, ਸਭ ਨੂੰ ਕਹੀਏ।

ਰਾਜ ਭਾਗ ਤਾਂ ਆਉਣੇ ਜਾਣੇ, ਬੱਦਲਾਂ ਦੇ ਪਰਛਾਵੇਂ ਵਾਂਗੂੰ,
ਫੁੱਲਾਂ ਵਿਚ ਖੁਸ਼ਬੋਈ ਜੀਕੂੰ, ਰੰਗਾਂ ਅੰਦਰ ਵੱਸਦੇ ਰਹੀਏ। (ਪੰਨਾ: 110)

ਧਿਆਨ ਦਿਓ, ਦੇਸ਼ ਦੇ ਮੌਜੂਦਾ ਹਾਲਾਤ ਨੂੰ ਕਿੰਨੇ ਸੰਜਮ ਅਤੇ ਸੂਖ਼ਮਤਾ ਨਾਲ ਬਿਆਨ ਕੀਤਾ ਹੈ :

ਮਨ ਤੇ ਮਨ ਵਿਚਕਾਰ ਪਸਰਿਆ, ਸਹਿਮ ਜਿਹਾ ਤੇ ਚੁੱਪ ਦਾ ਪਹਿਰਾ
ਰੁੱਖ ਘਣਛਾਵੇਂ ਦੀ ਜੜ੍ਹ ਇੱਕੋ, ਟਾਹਣਾਂ ਵਾਂਗੂ ਕਾਹਨੂੰ ਖਹੀਏ। (ਪੰਨਾ: 110)

ਸਾਨੂੰ ਚੇਤਨ-ਵਰਗ ਨੂੰ ਸੱਤਾ ਦੇ ਚਿਹਰੇ ਪਿੱਛੇ ਬੈਠੇ ਔਰੰਗਜ਼ੇਬ ਨੂੰ ਪਛਾਣਨ ਅਤੇ ਪਛਾਣ ਕੇ ਲੋਕ-ਸ਼ਕਤੀ ਨਾਲ ਪਛਾੜਨ ਦੀ ਦੀ ਵੀ ਬਹੁਤ ਵੱਡੀ ਜ਼ਰੂਰਤ ਹੈ।

ਗੁਰਭਜਨ ਨੇ ਵੀ ਅੰਧ-ਰਾਸ਼ਟਰਵਾਦ ਅਤੇ ਦੇਸ਼ ਵਿਚ ਸੋਚੀ-ਸਮਝੀ ਸਾਜ਼ਿਸ਼ ਅਧੀਨ ਚਲਾਈ ਜਾ ਰਹੀ ਭਗਵਾਕਰਣ ਦੀ ਲਹਿਰ ਦਾ ਬਹੁਤ ਠੋਕਵੇਂ ਢੰਗ ਨਾਲ ਵਿਰੋਧ ਕੀਤਾ ਹੈ। ਗ਼ਜ਼ਲ ਬਹੁਤ ਹੀ ਸੂਖਮ ਅਤੇ ਧੁਨੀ ਰੂਪ ਵਿਚ ਗੱਲ ਕਹਿਣ ਵਾਲੀ ਸਿਨਫ਼ ਹੈ। ਗੁਰਭਜਨ ਦੀ ਸ਼ਾਇਰੀ ਰਾਜਨੀਤੀ ਦੇ ਟੇਢੇ, ਵੱਡੇ ਅਤੇ ਦੇਸ਼ ਦੇ ਭਖ਼ਦੇ ਮਸਲਿਆਂ ਵੱਲ ਇਸੇ ਸੂਖਮਤਾ ਨਾਲ ਸੰਕੇਤ ਕਰਦੀ ਹੈ:

ਧਰਮਾਂ ਦੀ ਮੰਡੀ ਵੀ ਨੀਲਾਮ ਘਰ ਹੋ ਗਿਆ,
ਵੇਚਦਾ ਬਾਜ਼ਾਰ ਹੁਣ ਗਧਿਆਂ ਨੂੰ ਪੀਰੀਆਂ।

ਜਿੱਥੇ ਕਿਤੇ ਬਾਗ਼ ਵਿਚ ਲਾਲ ਸੂਹੇ ਫੁੱਲ ਨੇ,
ਆ ਗਿਆ ਆਦੇਸ਼, ਬੀਜੋ ਕੇਸਰੀ ਪਨੀਰੀਆਂ।

ਸੱਤਾ ਤੋਂ ਕਿਸੇ ਪ੍ਰਕਾਰ ਦੀ ਉਮੀਦ ਨਾ ਰੱਖਣ ਦੀ ਤਾਕੀਦ ਕਰਦਿਆਂ ਸਰਕਾਰ ਪ੍ਰਤੀ ਨੀਤ ਅਤੇ ਨੀਤੀ ਦੋਹਾਂ ਨੂੰ 'ਟੀਰੀ' ਕਹਿਣ ਦਾ ਸੁਭਾਅ ਵੀ ਇਹ ਸ਼ਾਇਰੀ ਪ੍ਰਾਪਤ ਕਰਦੀ ਹੈ:

ਅੰਬਰਾਂ ਤੇ ਗੁੱਡੀਆਂ ਚੜ੍ਹਾਉਣ ਵਾਲੀ ਰੀਝ ਨੇ,
ਸੂਤੀ ਹੋਈ ਡੋਰ ਨਾਲ ਉਂਗਲਾਂ ਨੇ ਚੀਰੀਆਂ।

ਰੱਖ ਨਾ ਉਮੀਦ ਐਵੇਂ ਭੋਲੇ ਦਿਲਾ ਪਾਤਸ਼ਾਹ
ਨੀਤ ਬਦਕਾਰ ਤੇਰੀ, ਨੀਤੀਆਂ ਵੀ ਟੀਰੀਆਂ।

ਗੁਰਭਜਨ ਦੀ ਸ਼ਾਇਰੀ ਦੀ ਸਭ ਤੋਂ ਵੱਡੀ ਪ੍ਰਾਪਤੀ ਇਸ ਦਾ ਪੰਜਾਬੀ ਵਿਰਾਸਤ ਨਾਲ ਡੂੰਘੀ ਤਰ੍ਹਾਂ ਜੁੜੇ ਹੋਣਾ ਹੈ। ਇਸ ਵਿਰਾਸਤ ਵਿਚ ਪੰਜਾਬ ਦਾ ਇਤਿਹਾਸ, ਸਿੱਖ ਧਰਮ, ਸਿੱਖ-ਇਤਿਹਾਸ, ਗੁਰੂ ਗ੍ਰੰਥ ਸਾਹਿਬ ਦੀ ਸਾਂਝੀਵਾਲਤਾ, ਪੰਜਾਬੀ ਬੋਲੀ, ਪੰਜਾਬ ਦੀ ਲੋਕਧਾਰਾ, ਲੋਕ-ਮੁਹਾਵਰੇ, ਲੋਕ-ਰੀਤਾਂ, ਲੋਕ-ਧੰਦੇ, ਲੋਕ ਕਲਾਵਾਂ ਗੱਲ ਕੀ ਪੰਜਾਬੀ ਵਿਰਾਸਤ ਦਾ ਕਣ ਕਣ ਜੋੜ ਕੇ ਗੁਰਭਜਨ ਨੇ ਇਸ ਫੁਲਕਾਰੀ ਦਾ ਇੱਕ ਇੱਕ ਤੋਪਾ, ਇੱਕ ਰੰਗ ਜਿਸ ਮੁਹੱਬਤ, ਖ਼ਲੂਸ, ਸ਼ਰਧਾ, ਸਤਿਕਾਰ ਅਤੇ ਦਿਲ ਦੀ ਰੀਝ ਨਾਲ ਇਸ ਫੁਲਕਾਰੀ ਨੂੰ ਅੱਖਰਾਂ ਦਾ ਜਾਮਾ ਪੁਆਇਆ ਹੈ। ਇਹ ਪੰਜਾਬੀ ਸ਼ਾਇਰੀ ਅਤੇ ਵਿਸ਼ੇਸ਼ ਕਰਕੇ ਪੰਜਾਬੀ ਗ਼ਜ਼ਲ ਦੇ ਖੇਤਰ ਵਿਚ ਪੰਜਾਬੀਅਤ ਦਾ ਇੰਨਾ ਗੂੜ੍ਹਾ ਰੰਗ ਸਾਨੂੰ ਦੋਹਾਂ ਪੰਜਾਬਾਂ ਦੇ ਗ਼ਜ਼ਲਗੋਆਂ ਵਿਚੋਂ ਸਭ ਤੋਂ ਵੱਧ ਖ਼ੂਬਸੂਰਤ ਅੰਦਾਜ਼ ਵਿਚ ਪੇਸ਼ ਕੀਤਾ ਗਿਆ ਪ੍ਰਾਪਤ ਹੁੰਦਾ ਹੈ। ਪੰਜਾਬੀਅਤ ਦੀ ਸਾਂਝ, ਦਾਨਾਪਣ, ਸੂਰਮਗਤੀ, ਸੰਘਰਸ਼, ਦਰਿਆਦਿਲੀ ਅਤੇ ਦੂਜਿਆਂ ਲਈ ਸਿਰ ਵਾਰਨ ਅਤੇ ਪਿਆਰ ਵਿਚ ਪ੍ਰੋ. ਪੂਰਨ ਸਿੰਘ ਦੇ ਕਹਿਣ ਵਾਂਗ 'ਗ਼ੁਲਾਮੀ ਕਰਨ' ਪਰ ਕਿਸੇ ਰਾਣੀ ਖਾਂ ਦੇ ਸਾਲੇ ਦੀ ''ਟੈਂ'' ਨਾ ਮੰਨਣ ਦੇ ਖ਼ੂਬਸੂਰਤ ਪਹਿਲੂਆਂ ਨੂੰ ਜਿਸ ਸੰਘਣੇਪਨ, ਸਮੁੱਚਤਾ ਅਤੇ ਸਹਿਜਤਾ ਵਿਚ ਗੁਰਭਜਨ ਦੀ ਗ਼ਜ਼ਲ ਇਸ ਪੰਜਾਬੀਅਤ ਨੂੰ ਪੇਸ਼ ਕਰਨ ਵਿਚ ਅਤੇ ਇਸ ਨੂੰ ਸਮਰਿੱਧ ਕਰਨ ਵਿਚ ਜੋ ਨਵੇਂ ਪਸਾਰ ਅਤੇ ਦਿਸਹੱਦੇ ਸਥਾਪਿਤ

ਹੋਏ ਹਨ, ਇਸ ਪ੍ਰਾਪਤੀ ਨੂੰ ਸਲਾਮ ਕਰਨਾ ਬਣਦਾ ਹੈ। ਨਿਰਸੰਦੇਹ ਇਸ ਸਾਰੇ ਚਿੰਤਨ ਪਿੱਛੇ ਗੁਰੂ ਗ੍ਰੰਥ ਸਾਹਿਬ ਦੀ ਸਰਬੱਤ ਭਲਾ ਅਤੇ ਬਹੁਲਵਾਦੀ ਦ੍ਰਿਸ਼ਟੀ ਦਾ ਮੁੱਲਵਾਨ ਫ਼ਲਸਫ਼ਾ ਇਸ ਦਾ ਆਧਾਰ ਬਣਿਆ ਹੈ।

ਗੁਰਭਜਨ ਨੂੰ ਪੰਜਾਬ ਦੇ ਹਰ ਵਾਸੀ ਨਾਲ, ਹਰ ਧਰਮ ਨਾਲ, ਹਰ ਫ਼ਿਰਕੇ ਨਾਲ, ਹਰ ਕਿਰਤੀ ਨਾਲ, ਹਰ ਗੀਤਕਾਰ, ਕਲਮਕਾਰ ਅਤੇ ਸੰਗੀਤਕਾਰ ਨਾਲ ਮੋਹ ਹੈ। ਉਹ ਇੱਕ ਸਥਾਪਿਤ ਕਵੀ ਹੋਣ ਦੇ ਨਾਲ ਨਾਲ ਇੱਕ ਸਾਹਿਤ ਕਾਮਾ ਅਤੇ ਸੰਗਠਨਕਾਰ ਵੀ ਹੈ। ''ਪੱਗ, ਪੀਂਘ ਅਤੇ ਫੁਲਕਾਰੀ'' ਉਸਦੀ ਸ਼ਾਇਰੀ ਦੇ ਤਿੰਨ ਸਭਿਆਚਾਰਕ ਪ੍ਰਤੀਕ ਹਨ। ਫੁਲਕਾਰੀ ਦਾ ਬਾਬਲ ਖ਼ੁਦਕੁਸ਼ੀਆਂ ਕਰਨ ਦੇ ਲਈ ਹਾਕਮਾਂ ਦੀਆਂ ਗ਼ਲਤ ਨੀਤੀਆਂ ਨੇ ਮਜ਼ਬੂਰ ਕਰ ਦਿੱਤਾ ਹੈ। ਗੁਰਭਜਨ ਦੀ ਕਲਮ ਨੇ ਪੰਜਾਬ ਦੇ ਕਿਸਾਨਾਂ ਦੀ ਖ਼ੁਦਕੁਸ਼ੀ ਦੀ ਫ਼ਸਲ ਉੱਪਰ ਵੀ ਆਪਣੀ ਕਲਮ ਦੇ ਅੱਥਰੂ ਤਾਂ ਕੇਰੇ ਹੀ ਹਨ।ਨਾਲ ਹੀ ਸੰਗਰਾਮ ਅਤੇ ਸੰਘਰਸ਼ ਕਰਨ ਦਾ ਹੌਸਲਾ ਵੀ ਡੁੱਬਦੀ/ਮਰਦੀ ਕਿਸਾਨੀ ਨੂੰ ਖੜ੍ਹਾ ਕਰਨ ਲਈ ਦਿੱਤਾ ਹੈ।

ਲਹਿ ਗਿਆ ਇੱਕ ਸਾਲ ਜੀ ਕਰਜ਼ਾ ਪੁਰਾਣਾ ਲਹਿ ਗਿਆ,
ਹੁਣ ਨਵਾਂ ਇਹ ਸਾਲ ਕਿਧਰੇ ਟੰਗ ਨਾ ਦਏ ਜਾਨ।

ਪੱਤਿਆਂ ਦੇ ਵਾਂਗ ਟੰਗੇ, ਧਰਤੀ ਪੁੱਤਰ ਪੁੱਛਦੈ,
ਖ਼ੁਦਕਸ਼ੀ ਮਾਰਗ 'ਤੇ ਤੋਰੋਗੇ, ਭਲਾ ਕਦ ਤੱਕ ਕਿਸਾਨ।

ਲੋਕ ਨਾ ਕਿਉਂ ਜਾਗਦੇ ਤੇ ਇੰਜ ਕਿਉਂ ਨਾ ਕੂਕਦੇ,
ਜਿਸ ਦਿਆਂ ਹੱਕਾਂ ਤੇ ਡਾਕਾ ਮਾਰਦਾ ਹੈ ਹੁਕਮਰਾਨ। (ਪੰਨਾ: 92)

ਫਿਰ ਕਿਸਾਨੀ ਨੂੰ ਜਾਗਣ ਅਤੇ ਸੰਘਰਸ਼ ਦਾ ਸੁਨੇਹਾ:

ਫ਼ਸਲਾਂ ਵਾਲਿਓ ਅਕਲ ਸਹਾਰੇ, ਆਪਣਾ ਆਪ ਸੰਭਾਲਣਾ ਸਿੱਖੋ,
ਗ਼ਫ਼ਲਤ ਵਿਚ ਹਰਿਆਲੀ ਪੈਲੀ, ਜੰਤ ਜਨੌਰੇ ਚਰ ਜਾਂਦੇ ਨੇ।

ਅਣਖ ਲਈ ਜੀਣਾ ਮਰਨਾ ਸਿੱਖੋ, ਸਿੱਖੋ ਪੈਰ ਟਿਕਾ ਕੇ ਧਰਨਾ,
ਇਸ ਮੰਤਰ ਨੂੰ ਜਾਨਣ ਵਾਲੇ, ਹਰ ਮੰਜ਼ਲ ਨੂੰ ਵਰ ਜਾਂਦੇ ਨੇ।

ਸਾਰੀਆਂ ਬੀਮਾਰੀਆਂ ਦੀ ਜੜ੍ਹ ਪੂੰਜੀਵਾਦ ਹੈ। ਇਸ ਜਮਾਤੀ-ਸਮਾਜ ਵਿਚ ਆਰਥਿਕ ਨਾ ਬਰਾਬਰੀ-ਕਿਰਤ ਦੀ ਲੁੱਟ ਉਪਰ ਆਧਾਰਿਤ ਹੁੰਦੀ ਹੈ। ਜਿੰਨਾ ਚਿਰ ਤੀਕ ਇਸ ਜਮਾਤੀ ਸਮਾਜ ਵਿਚ ਇਨਕਲਾਬੀ ਤਾਕਤਾਂ ਆਪਣੀ ਏਕਤਾ ਅਤੇ ਸੰਘਰਸ਼ ਨਾਲ ਇਸ ਮਨੁੱਖ-ਦੋਖੀ ਜਮਾਤੀ ਢਾਂਚੇ ਨੂੰ ਲਾਹ ਕੇ ਵਗਾਹ ਨਹੀਂ ਮਾਰ ਦੀਆਂ, ਉਨ੍ਹਾ ਚਿਰ ਤੀਕ ਸਮਾਜ ਦੀਆਂ ਸਾਰੀਆਂ ਬੀਮਾਰੀਆਂ, ਔਕੜਾਂ, ਗ਼ਰੀਬੀ, ਬੇਰੁਜ਼ਗਾਰੀ, ਸੱਤਾ ਦਾ ਜਬਰ ਹਮੇਸ਼ਾ ਬਰਕਰਾਰ ਰਹੇਗਾ। ਗੁਰਭਜਨ ਨੇ ਪੂੰਜੀਵਾਦੀ ਢਾਂਚੇ ਦੀਆਂ ਸਾਰੀਆਂ ਅਲਾਮਤਾਂ ਦਾ ਜ਼ਿਕਰ ਆਪਣੀ ਸ਼ਾਇਰੀ ਵਿਚ ਬਹੁਤ ਬਾਰੀਕ ਸੂਝ ਅਤੇ ਸਪਸ਼ਟ ਦ੍ਰਿਸ਼ਟੀ ਨਾਲ ਕੀਤਾ ਹੈ।

ਪੂੰਜੀਵਾਦੀ ਢਾਂਚੇ ਦਾ ਮਨੁੱਖ ਨੂੰ ਮਨੁੱਖ ਨਾ ਰਹਿਣ ਦੇਣਾ ਜਾਂ ਦੂਜੇ ਸ਼ਬਦਾਂ ਵਿਚ ਮਨੁੱਖ ਦਾ ਅਮਾਨਵੀਕਰਣ ਇਸ ਢਾਂਚੇ ਦੀ ਮਨੁੱਖੀ ਸਮਾਜ ਦੇ ਇਤਿਹਾਸਕ ਵਿਕਾਸ ਵਿਚ ਪੈਦਾ ਕੀਤੀ ਸਭ ਤੋਂ ਵੱਡੀ ਲਾਹਣਤ ਹੈ। ਇਹ ਇਸੇ ਦਾ ਨਤੀਜਾ ਹੈ ਕਿ ਮੱਧ-ਸ਼੍ਰੇਣੀ ਦੇ ਬਹੁਤੇ

ਲੋਕ ਦੰਭੀ, ਦੋਗਲਾ, ਖੋਖਲਾ ਅਤੇ ਵਿਅਕਤੀਵਾਦੀ ਜੀਵਨ ਜਿਉਂਦੇ ਹਨ। ਕਾਰਲਾਈਲ ਦੇ ਸ਼ਬਦਾਂ ਵਿਚ ਮਨੁੱਖੀ ਰਿਸ਼ਤੇ 'ਨਕਦ ਨਾਰਾਇਣ' ਦੇ ਰਿਸ਼ਤੇ ਬਣ ਜਾਂਦੇ ਹਨ। ਮਨੁੱਖ ਤੋਂ ਮਨੁੱਖ ਵਿਚਕਾਰ ਮੋਹ ਪਿਆਰ ਦੇ ਸੰਬੰਧ ਖ਼ਤਮ ਹੋ ਕੇ ਮਨੁੱਖ ਮਾਇਆ ਦੇ ਅਧੀਨ ਹੋ ਕੇ ਇੱਕ ਵਸਤ ਬਣ ਜਾਂਦਾ ਹੈ। ਸਾਰਾ ਕੁਝ ਬਾਜ਼ਾਰ ਦੇ ਲੇਖੇ ਲੱਗ ਉਸ ਦੇ ਅਧੀਨ ਹੋ ਜਾਂਦਾ ਹੈ। ਮਨੁੱਖ ਆਪਾ ਧਾਪੀ ਦੀ ਚੂਹੇ ਦੌੜ ਵਿਚ ਆਪਣੀ ਮਨੁੱਖੀ ਹੋਂਦ, ਮਨੁੱਖੀ ਕੀਮਤਾਂ, ਮਨੁੱਖੀ ਸਾਂਝ ਅਤੇ ਮਨੁੱਖ ਦੀ ਸਮਾਜ ਪ੍ਰਤੀ ਜ਼ਿੰਮੇਵਾਰੀ ਨੂੰ ਤਿਆਗ ਕੇ ਰੇਸ਼ਮ ਦੇ ਕੀੜੇ ਵਾਂਗ ਆਪਣੀ ਇਕੱਲਤਾ ਅਤੇ ਖ਼ੁਦਗ਼ਰਜ਼ੀ ਦੇ ਖੋਲ ਵਿਚ ਬੰਦ ਹੋ ਜਾਂਦਾ ਹੈ। ਕਾਰਲ ਮਾਰਕਸ ਨੇ ਇਸ ਤਰ੍ਹਾਂ ਦੇ ਵਸਤੂ ਪੂਜ ਜਾਂ ਮਾਇਆਧਾਰੀ ਮਨੁੱਖ ਬਾਰੇ ਠੀਕ ਹੀ ਕਿਹਾ ਸੀ ਕਿ “The more you have and the less you are” ਜਿੰਨੀ ਤੁਹਾਡੇ ਕੋਲ ਦੌਲਤ ਵੱਧ ਹੋਵੇਗੀ, ਤੁਸੀਂ ਮਨੁੱਖ ਦੇ ਤੌਰ 'ਤੇ ਓਨੇ ਹੀ ਨੀਚ ਅਤੇ ਬੌਨੇ ਹੋਵੋਗੇ। ਪੂੰਜੀਵਾਦ ਦੇ ਇਨ੍ਹਾਂ ਸਾਰੇ ਅਣਮਨੁੱਖੀ ਪਹਿਲੂਆਂ ਦੀ ਅਮਰਵੇਲ ਹੇਠ ਦੱਬੇ ਮਨੁੱਖ ਦੇ ਹਰ ਪਹਿਲੂ ਨੂੰ ਗੁਰਭਜਨ ਦੀ ਸ਼ਾਇਰੀ ਸਾਡੇ ਸਾਹਮਣੇ ਨੰਗਿਆਂ ਕਰਦੀ ਹੈ।

ਮੁੱਠੀ ਦੇ ਵਿਚ ਦੁਨੀਆਂ ਕਰਦੇ, ਕਿੱਥੋਂ ਕਿੱਥੇ ਪਹੁੰਚ ਗਏ ਹਾਂ,
ਆਪਣੇ ਘਰ ਪਰਦੇਸੀ, ਵਧਿਆ ਬੰਦੇ ਤੋਂ ਬੰਦੇ ਦਾ ਪਾੜਾ।

ਅੰਧਲੀ ਅੰਧਲੇ ਮਾਪਿਆਂ ਵਾਂਗੂੰ, ਬੇਵੱਸ ਜਨਤਾ ਰਾਹੀਂ ਬੈਠੀ,
ਪਾਲ ਪੋਸ ਕੇ ਗੱਭਰੂ ਕੀਤਾ, ਸਰਵਣ ਪੁੱਤ ਵੀ ਮੰਗਦਾ ਭਾੜਾ।

ਅੰਧੀ ਰੱਯਤ ਗਿਆਨ ਵਿਹੂਣੀ, ਲਾਮਡੋਰ ਬੰਨ੍ਹ ਤੁਰਦੀ ਜਾਵੇ,
ਆਜੜੀਆਂ ਦੇ ਕਬਜ਼ੇ ਅੰਦਰ ਹਾਲੇ ਵੀ ਭੇਡਾਂ ਦਾ ਵਾੜਾ।

ਸੰਸਾਰ ਅਮਨ ਦੀ ਸਲਾਮਤੀ, ਵਾਤਾਵਰਣ ਦੀ ਚੇਤਨਾ, ਪੰਜਾਬ ਵਿਚ ਨਸ਼ਿਆਂ ਦਾ ਰੁਝਾਨ, ਭਰੂਣ ਹੱਤਿਆ, ਔਰਤ ਦੀ ਬੰਦ-ਖ਼ਲਾਸੀ, ਵਿਰਾਸਤ ਦਾ ਪਿਆਰ ਅਤੇ ਵਿਰਾਸਤ ਦੇ ਮੁਰਦਾ ਤੱਤਾਂ ਦਾ ਨਿਕਾਰਨ, ਔਰਤ ਦੀ ਸਭਿਆਚਾਰਕ ਮੁੱਲਾਂ ਰਾਹੀਂ ਮਾਨਸਿਕ ਗ਼ੁਲਾਮੀ ਅਤੇ ਨਰ ਅਤੇ ਨਾਰੀ ਦੋਹਾਂ ਦੇ ਸੰਯੋਗ ਅਤੇ ਸਰਗਰਮ ਸੰਘਰਸ਼ ਨਾਲ ਸਮਾਜਕ ਇਨਕਲਾਬ ਦੇ ਨੇਪਰੇ ਚੜ੍ਹਨ ਦਾ ਸੁਪਨਾ, ਗ਼ਰੀਬਾਂ ਦਾ ਵਿਦਿਆ ਅਤੇ ਗਿਆਨ ਤੋਂ ਮਹਿਰੂਮ ਹੋਣਾ, ਸਮਾਜਿਕ ਤਬਦੀਲੀ ਲਈ ਸਮਾਜਿਕ ਚੇਤਨਾ ਅਤੇ ਮਨੁੱਖਾਂ ਨੂੰ ਸਹੀ ਸਮਾਜਿਕ ਸੋਝੀ ਪਰਦਾਨ ਕਰਨਾ ਅਤੇ ਹਰ ਪ੍ਰਕਾਰ ਦੇ ਦੰਭ, ਦਿਖਾਵੇ, ਅੰਧ-ਵਿਸ਼ਵਾਸਾਂ, ਰਹੁ-ਰੀਤਾਂ ਅਤੇ ਪੁਰਤਾਨ-ਪੰਥੀ ਕੀਮਤਾਂ ਦਾ ਤਿਆਗ ਅਤੇ ਸਾਰਿਆਂ ਦੀ ਏਕਤਾ ਨਾਲ ਬਿਹਤਰ ਸਮਾਜ-ਸਿਰਜਣਾ ਦੇ ਸੁਪਨੇ ਨੂੰ ਸਾਕਾਰ ਕਰਨ ਦੀ ਲੋਚਾ ਗੁਰਭਜਨ ਦੀ ਸ਼ਾਇਰੀ ਵਿਚੋਂ ਝਲਕਦੀ ਹੈ। ਉਹ ਕਿਰਤ ਅਤੇ ਕਿਰਤੀ ਦੋਹਾਂ ਦਾ ਮਹਿਮਾਕਾਰ ਹੈ। ਕਿਰਤ ਵਾਲੇ ਹੱਥ ਉਸ ਦੀ ਸ਼ਾਇਰੀ ਵਿਚ ਪੂਜਣਯੋਗ ਸਥਾਨ ਗ੍ਰਹਿਣ ਕਰ ਰਹੇ ਹਨ।

'ਮੁਹੱਬਤ' ਗੁਰਭਜਨ ਦੀ ਸ਼ਾਇਰੀ ਦੀ ਇੱਕ ਤਾਕਤਵਰ ਸੁਰ ਹੈ। ਸ਼ਾਇਦ ਉਸਦੀ ਸ਼ਾਇਰੀ ਦਾ ਸੰਗੀਤ ਇਸੇ ਮੂਲ ਸੁਰ ਦਾ ਵਿਸਤਾਰ ਹੈ। ਉਸ ਦੀ ਸ਼ਾਇਰੀ ਵਿਚ 'ਮੁਹਬੱਤ' ਦੀ ਭਾਵਨਾ ਨਾਲ ਮਨੁੱਖੀ ਵਿਸਤਾਰ ਹੈ। ਉਸ ਦੀ ਸ਼ਾਇਰੀ ਵਿਚ 'ਮੁਹੱਬਤ' ਦੀ ਭਾਵਨਾ ਨਾਲ ਮਨੁੱਖੀ ਜੀਵਨ ਵਿਚ ਖੇੜੇ, ਖ਼ੁਸ਼ੀ ਅਤੇ ਇੱਕ ਨਵੇਂ ਸੰਸਾਰ ਵਿਚ ਜਿਉਣ ਦੀ

ਭਾਵਨਾ ਦਾ ਪ੍ਰਕਾਸ਼ ਪਿਆਰ ਵਰਗੇ ਸੂਖ਼ਮ ਭਾਵ ਪ੍ਰਤੀ ਵੀ ਉਸ ਦੇ ਪ੍ਰਗਤੀਸ਼ੀਲ ਦ੍ਰਿਸ਼ਟੀਕੋਣ ਨੂੰ ਮੂਰਤੀਮਾਨ ਕਰਦਾ ਹੈ। ਉਸ ਦੀ ਮੁਹੱਬਤ ਉਰਦੂ ਗ਼ਜ਼ਲ ਦੇ ਹਉਕੇ/ਹਾਵੇ ਅਤੇ ਜਗਰਾਤੇ ਕੱਟਣ ਵਾਲੀ ਸ਼ਾਇਰੀ ਦੇ ਉਲਟ, ਮੁਹੱਬਤ ਨੂੰ ਮਨੁੱਖੀ ਜੀਵਨ ਲਈ ਇੱਕ ਅਨਮੋਲ ਸੰਜੀਵਨੀ ਬੂਟੀ ਵਜੋਂ ਗ੍ਰਹਿਣ ਅਤੇ ਪੇਸ਼ ਕਰਦੀ ਹੈ।

ਗੁਰਭਜਨ ਵਿਚੋਂ ਜੇ ਮੁਹੱਬਤ ਕੱਢ ਲਓ ਤਾਂ ਉਸ ਦੀ ਸ਼ਾਇਰੀ ਦੀ ਆਤਮਾ ਨਿਕਲ ਜਾਵੇਗੀ। ਉਸਦੀ ਮੁਹੱਬਤ ਛੋਟੇ ਅਰਥਾਂ ਵਿਚ ਸਿਰਫ਼ ਕਿਸੇ ਇੱਕ ਹੁਸੀਨ ਚਿਹਰੇ ਤੀਕ ਸੀਮਤ ਨਹੀਂ, ਬਿਹਤਰ ਜ਼ਿੰਦਗੀ ਕਵੀ ਚਿੰਤਨਸ਼ੀਲ ਅਤੇ ਯਤਨਸ਼ੀਲ ਹਰ ਇਨਸਾਨ ਉਸ ਦੀ ਮੁਹੱਬਤ ਦੇ ਘੇਰੇ ਵਿਚ ਸ਼ਾਮਿਲ ਹੈ। ਉਸ ਦੀ ਮੁਹੱਬਤ ਸਰਬੱਤ ਨੂੰ ਆਪਣੇ ਕਲਾਵੇ ਵਿਚ ਲੈਣ ਵਾਲੀ ਹੈ। ਇਸ ਲਿਹਾਜ਼ ਨਾਲ ਉਹ ਮਿਰਜ਼ਾ ਗ਼ਾਲਿਬ ਦੇ ਬੋਲਾਂ ਨਾਲ ਸੁਰ ਮਿਲਾਉਂਦਾ ਹੈ:

ਹਮ ਮੁਵੱਹਿਦ ਹੈਂ ਹਮਾਰਾ ਕੇਸ਼ ਹੈ ਤਰਕ-ਇ-ਰਸੂਮ
ਮਿੱਲਤੇਂ ਜਬ ਮਿਟ ਗਈਂ ਇਜ਼ਜ਼ਾਇ ਈਮਾਂ ਹੋ ਗਈਂ।

ਸਾਡਾ ਇਕਰਾਰਨਾਮਾ ਧਰਮ ਨਾਲ ਤਾਂ ਹੈ ਪਰ ਅਸੀਂ ਰਸਮਾਂ ਦੇ ਗੁਲਾਮ ਨਹੀਂ ਹਾਂ, ਜਦ ਹਰ ਤਰ੍ਹਾਂ ਦੀਆਂ ਹੱਦਾਂ ਹੀ ਮਿਟ ਗਈਆਂ ਤਾਂ ਸਰਬ ਸਾਂਝੀਵਾਲਤਾ ਹੀ ਸਾਰਾ ਈਮਾਨ ਹੈ। ਗੁਰਭਜਨ ਦੀ ਆਪਣੀ ਮੁਹੱਬਤ ਦਾ ਕਿਰਮਚੀ ਰੰਗ ਵੇਖੋ:

ਜਿਸਮ ਨਹੀਂ ਨਾ ਸੂਰਤ ਦੇਖੀ, ਰੂਪ ਨਹੀਂ ਨਾ ਰੰਗ ਸੀ ਉਸਦਾ,
ਯਾਦ ਕਰਾਂ ਜੇ ਹੁਣ ਵੀ ਉਹ ਪਲ, ਕਣ ਕਣ ਵਿਚ ਲਰਜ਼ੇ-ਖੁਸ਼ਬੋਈ।

ਧਰਮ ਜਾਤ ਨਾ ਇਸ ਦਾ ਹੋਵੇ, ਰਿਸ਼ਤਾ ਤਾਂ ਅਹਿਸਾਸ ਦਾ ਨਾਂ ਹੈ,
ਇਹ ਤਾਂ ਧੜਕੇ ਰੋਮ ਰੋਮ ਵਿਚ, ਸਾਹੀਂ ਜੀਕੂੰ ਨਬਜ਼ ਪਰੋਈ।

ਮੈਂ ਚਾਨਣ ਦਾ ਨੂਰ ਇਲਾਹੀ, ਤੇਰੇ ਨੈਣਾਂ ਦੇ ਵਿਚ ਤੱਕਿਆ,
ਪਲਕਾਂ ਅੰਦਰ ਕਿੱਦਾਂ ਰੱਖਦੀ, ਤੂੰ ਇਹ ਤਾਰੇ ਚੰਨ ਲਕੋਈ।

ਸੂਰਜ ਤੀਕਰ ਪੀਂਘ ਚੜ੍ਹਾ ਕੇ, ਆ ਅੰਬਰ ਵਿਚ ਤਾਰੀ ਲਾਈਏ,
ਕੁੱਲ ਸ੍ਰਿਸ਼ਟੀ ਨੂੰ ਇਹ ਦੱਸੀਏ, ਤੂੰ ਮੇਰਾ ਮੈਂ ਤੇਰੀ ਹੋਈ।

ਜ਼ਿੰਦਗੀ ਅਤੇ ਸਮਾਜ ਦੇ ਹਰ ਹਨ੍ਹੇਰੇ ਕੋਨੇ ਨੂੰ ਵੇਖਣ ਅਤੇ ਪਾਠਕਾਂ ਨੂੰ ਵਿਖਾਉਣ ਤੋਂ ਬਾਅਦ ਆਸ ਦੀ ਸੁਨਹਿਰੀ ਕਿਰਨ ਵਿਚ ਵਿਸ਼ਵਾਸ ਅਤੇ ਨਿਰਾਸ਼ਾ ਵਿਚੋਂ ਵੀ ਆਸ਼ਾ ਪੈਦਾ ਕਰਨ ਦਾ ਕਰਤਾਰੀ ਗੁਣ ਗੁਰਭਜਨ ਗਿੱਲ ਦੀ ਗ਼ਜ਼ਲ ਵਿਚ ਇਵੇਂ ਸਮੋਇਆ ਬੈਠਾ ਹੈ, ਜਿਵੇਂ ਕਾਲੇ ਬੱਦਲਾਂ ਵਿਚ ਅਸਮਾਨੀ ਬਿਜਲੀ ਸੁੱਤੀ ਪਈ ਹੁੰਦੀ ਹੈ। ਇਹ ਬਿਜਲੀ ਉਸ ਦੀ ਸ਼ਾਇਰੀ ਦੇ ਲੋਕਮੁਖੀ ਅਤੇ ਲੋਕਪੱਖੀ ਹੋਣ ਦਾ ਇੱਕ ਅਤੁੱਟ ਪ੍ਰਮਾਣ ਹੈ। ਉਸਦਾ ਹਰ ਅੱਖਰ ਆਪਣੇ ਪੂਰੇ ਜਲੌਂ ਨਾਲ, ਸੰਗੀਤਕਤਾ, ਰਵਾਨੀ ਅਤੇ ਨਾਜ਼ੁਕਤਾ ਨਾਲ ਇਸ 'ਆਸ਼ਾਵਾਦ' ਦੇ ਸੰਦੇਸ਼ ਨੂੰ ਪਾਠਕ ਦੀ ਸੁੱਤੀ ਚੇਤਨਾ ਵਿਚ 'ਦੀਵਾ ਜਗਾਉਣ' ਵਾਂਗ ਚਾਨਣ ਅਤੇ ਹਿੰਮਤ ਨਾਲ ਭਰਪੂਰ ਕਰ ਦਿੰਦਾ ਹੈ। ਜਿਵੇਂ ਉਸਤਾਦ ਦਾਮਨ ਨੇ ਲਿਖਿਆ ਹੈ:

ਬੰਦਾ ਚਾਹੇ ਤਾਂ ਕੀ ਨਹੀਂ ਕਰ ਸਕਦਾ,
ਭਾਵੇਂ ਵਕਤ ਹੈ ਤੰਗ ਤੋਂ ਤੰਗ ਆਉਂਦਾ।

ਰਾਂਝਾ ਤਖ਼ਤ ਹਜ਼ਾਰਿਉਂ ਤੁਰੇ ਤਾਂ ਸਹੀ,

ਪੈਰਾਂ ਹੇਠ ਸਿਆਲਾਂ ਦਾ ਝੰਗ ਆਉਂਦਾ।

ਗੁਰਭਜਨ ਗਿੱਲ ਦੀ ਸ਼ਾਇਰੀ ਦੀ ਇਹ ਰੌਸ਼ਨ-ਚਿਰਾਗ਼ ਹਰ ਪਾਠਕ ਵਿਚ ਹਿੰਮਤ, ਸੰਘਰਸ਼, ਏਕਤਾ ਅਤੇ ਮਨੁੱਖ ਦੀ ਹਰ ਮੈਦਾਨ ਵਿਚ ਫ਼ਤਿਹ ਦਾ ਸੰਦੇਸ਼ ਇਸ ਸ਼ਾਇਰੀ ਦੀ ਇੱਕ ਸ਼ਲਾਘਾਯੋਗ, ਪਿਆਰਨਯੋਗ ਪ੍ਰਾਪਤੀ ਹੈ। ਗੁਰਭਜਨ ਦੇ ਆਪਣੇ ਕਲਾਮ ਵਿਚ ਪਾਸ਼ ਦੀ ਮਹਿਮਾ ਵਿਚ ਲਿਖੀ ਉਸ ਦੀ ਗ਼ਜ਼ਲ ਦੇ ਸ਼ਿਅਰ ਇਸ ਭਾਵਨਾ ਦਾ ਪ੍ਰਗਟਾਵਾ ਇਉਂ ਕਰਦੇ ਹਨ:

ਬਲਦੀ ਜਿਉਂ ਪ੍ਰਚੰਡ ਜਵਾਲਾ, ਪਾਸ਼ ਕੋਈ ਅਵਤਾਰ ਨਹੀਂ ਸੀ।
ਜਿੰਨਾ ਵੀ ਸੀ ਲਟ ਲਟ ਬਲਿਆ, ਉਹ ਕੱਲ੍ਹਾ ਇਕਰਾਰ ਨਹੀਂ ਸੀ।

ਜਦ ਵੀ ਆਉਂਦਾ ਵਾਂਗ ਹਨ੍ਹੇਰੀ, ਝੱਖੜ ਵਾਂਗੂੰ ਝੁੱਲ ਜਾਂਦਾ ਉਹ,
ਤਿੱਖੀ ਤੇਜ਼ ਨਜ਼ਰ ਦਾ ਸਾਈਂ, ਉਹ ਧਰਤੀ 'ਤੇ ਭਾਰ ਨਹੀਂ ਸੀ।

ਅੱਥਰੂ ਨਹੀਂ ਸੀ, ਹੌਕਾ ਵੀ ਨਾ, ਉਹ ਸੀ ਬਿਖੜਾ ਸਫ਼ਰ ਨਿਰੰਤਰ,
ਉਸ ਦੇ ਸ਼ਬਦ ਕੋਸ਼ ਵਿਚ ਲਿਖਿਆ, ਇਕ ਵਾਰੀ ਵੀ ਹਾਰ ਨਹੀਂ ਸੀ।

ਸਾਲਮ ਸੂਰਾ ਸ਼ਬਦ ਬਾਣ ਸੀ, ਵੈਰੀ ਵਿੰਨ੍ਹਦਾ ਲਿਖ ਕਵਿਤਾਵਾਂ,
ਵੇਖਣ ਨੂੰ ਉਸ ਦੇ ਹੱਥ ਭਾਵੇਂ, ਤਿੱਖੀ ਤੇਜ਼ ਕਟਾਰ ਨਹੀਂ ਸੀ।

ਹੁਣ ਆਪ ਤੋਂ ਵਿਦਾ ਚਾਹੁੰਦਾ ਹਾਂ, ਲਿਖਣ ਨੂੰ ਤਾਂ ਇੱਕ ਇੱਕ ਗ਼ਜ਼ਲ ਦੇ ਇੱਕ ਸ਼ਿਅਰ ਉਪਰ ਹੀ ਕਾਫ਼ੀ ਕੁਝ ਲਿਖਿਆ ਜਾ ਸਕਦੈ। ਪਰੰਤੂ ਪ੍ਰੋ. ਮੋਹਨ ਸਿੰਘ ਯਾਦ ਆ ਰਹੇ ਨੇ।

ਪੂਰੀ ਸ਼ੈਅ ਨੂੰ ਡਰ ਘਾਟੇ ਦਾ, ਡਰ ਨਾ ਅੱਧੀ ਤਾਈਂ
ਯਾ ਰੱਬ ਪਿਆਰ ਮੇਰੇ ਦੀ ਮੰਜ਼ਿਲ ਪੂਰੀ ਕਦੇ ਨਾ ਹੋਵੇ।

ਇਸ ਪਿਆਰੇ ਗ਼ਜ਼ਲ ਸੰਗ੍ਰਹਿ ਨੂੰ ਪੰਜਾਬੀ ਪਿਆਰਿਆਂ ਅਤੇ ਕਾਵਿ-ਮਹਿਰਮਾਂ ਨੂੰ ਭੇਟ ਕਰਦਿਆਂ ਅਥਾਹ ਖੁਸ਼ੀ ਅਤੇ ਮਾਣ ਮਹਿਸੂਸ ਕਰਦਿਆਂ, ਆਪ ਸਾਰਿਆਂ ਨੂੰ ਇਹ ਗ਼ਜ਼ਲਾਂ ਦਾ ਗੁਲਦਸਤਾ ਭੇਟ ਕਰਨ ਦਾ ਮਾਣ ਮਹਿਸੂਸ ਕਰਦਾ ਹਾਂ।

ਮੈਂ ਆਪਣੇ ਪਿਆਰੇ ਨਿੱਕੇ ਵੀਰ, ਗੁਰਭਜਨ ਗਿੱਲ ਦਾ ਧੰਨਵਾਦ ਕਰਦਾ ਹਾਂ, ਜਿਸ ਨੇ ਮੈਨੂੰ 'ਚਾਰ ਅੱਖਰ' ਲਿਖਣ ਦਾ ਹੱਕ ਪ੍ਰਦਾਨ ਕੀਤਾ।

ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸੁਰਜੀਤ ਸਿੰਘ ਭੱਟੀ (ਡਾ.)
(ਪ੍ਰੋਫੈਸਰ)